

## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.


Contact Details

For further information about the process or your contribution - please contact

Email: NamdhariElibrary@gmail.com


kirpal singh chana

## ਲੇਖਿਕਾ ਦੀਆਂ ਛਪ ਚੁੱਕੀਆਂ ਅਤੇ ਛਪ ਰਹੀਆਂ ਪੁਸਤਕਾਂ

1 ਸੂਬਾ ਗੰਡਾ ਸਿੰਘ (ਜੀਵਨੀ) - 1990 ਵਿੱਚ
2 ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਹੋਲੇ ਮਹੱਲੇ (ਘਟਨਾਵਾਂ) - 1991 ਵਿੱਚ
3 ਲਾਲ ਏਹਿ ਰਤਨ, ਭਾਗ ਪਹਿਲਾ (ਸੰਪਾਦਨ) - 1995 ਵਿੱਚ
4 ਦਰਸਨੁ ਦੇਹੁ ਦਇਆਪਤਿ ਦਾਤੇ - 1996 ਵਿੱਚ
5 ਲਾਲ ਏਹਿ ਰਤਨ, ਭਾਗ ਦੂਜਾ (ਸੰਪਾਦਨ) - 1999 ਵਿੱਚ
6 ਏਹਿ ਸੁੰਦਰ ਸਿਆਮ ਕੀ ਮਾਨ ਤਮੈ - 1999 ਵਿੱਚ
7 ਬਚਿਤ੍ਰ ਨਾਟਕ–ਇੱਕ ਅਪੂਰਵ ਕ੍ਰਿਤੀ - 1999 ਵਿੱਚ
8 The Namdhari Sikhs - 1999 ਵਿੱਚ
9 सुन्दर श्याम – 2000 ਵਿੱਚ
10 ਦਰਸ ਪਿਆਸੀ - 2000 ਵਿੱਚ
11 ਨਮੋ ਨਾਥ ਪੂਰੇ - 2001 ਵਿੱਚ
12 ਲਾਲ ਏਹਿ ਰਤਨ, ਭਾਗ ਤੀਜਾ (ਸੰਪਾਦਨ) - 2002 ਵਿੱਚ
13 बचित्र नाटक–एक अद्वितीय रचना – प्रकाशन अधीन
14 ਲਾਲ ਏਹਿ ਰਤਨ, ਭਾਗ ਚੌਥਾ (ਸੰਪਾਦਨ) - ਪ੍ਰਕਾਸ਼ਨ ਅਧੀਨ

# Dharam Het Saka Jin Kiya

By
Pr. Beant Kaur
F213 A-1, Mansarover Garden,
New Delhi - 110015
☎ : 5422956



ਪ੍ਰਕਾਸ਼ਕ : ਆਰਸੀ ਪਬਲਿਸ਼ਰਜ਼,
ਚਾਂਦਨੀ ਚੌਕ, ਦਿੱਲੀ-6 ☎: 3280657
(ਨੇੜੇ ਗੌਰੀ ਸ਼ੰਕਰ ਮੰਦਰ)
ਪ੍ਰਿੰਟਰ : ਆਰਸੀ ਪ੍ਰਿੰਟਿੰਗ ਏਜੰਸੀ, ਚਾਂਦਨੀ ਚੌਕ, ਦਿੱਲੀ-6
ਸੈਟਿੰਗ : ਐਸ ਆਰ ਐਸ ਕੰਪਿਊਟਰਜ਼, ਮਾਨਸਰੋਵਰ ਗਾਰਡਨ,
ਦਿੱਲੀ-15 ☎ : 5414451, 5422956

ਮੁੱਲ 150 ਰੁਪਏ

# ਸਮਰਪਿਤ

ਉਹਨਾਂ ਸਮਸਤ ਸੂਰਬੀਰ,

ਵਰਿਆਮ ਸ਼ਹੀਦਾਂ ਨੂੰ

ਜਿਨ੍ਹਾਂ ਨੇ

ਸਤਿਗੁਰੂ ਜੀ ਦਾ ਭਾਣਾ

ਮਿੱਠਾ ਕਰਕੇ ਮੰਨਦਿਆਂ ਹੋਇਆਂ,

ਧਰਮ ਲਈ

ਆਪਣੇ ਜੀਵਨ ਦਾ

ਅਦੁੱਤੀ ਬਲੀਦਾਨ ਦਿੱਤਾ।

# ਤਤਕਰਾ


| | | ਪੰਨਾ |
|---|---|---|
| i. | ਦੋ ਸ਼ਬਦ | 7 |
| ii. | ਆਦਿ ਕਥਨ<br>*- ਪ੍ਰੋ: ਕਿਰਪਾਲ ਸਿੰਘ ਕਸੇਲ* | 13 |
| 1 | ਅਪੂਰਵ ਬਲੀਦਾਨ | 17 |
| 2 | ਸ੍ਰੀ ਗੁਰੂ ਅਰਜਨ ਦੇਵ ਜੀ<br>ਸ਼ਹੀਦਾਂ ਦੇ ਸਿਰਤਾਜ | 22 |
| 3 | ਸ੍ਰੀ ਗੁਰੂ ਤੇਗ਼ ਬਹਾਦਰ ਜੀ | 29 |
| 4 | ਭਾਈ ਮਤੀ ਦਾਸ ਜੀ | 43 |
| 5 | ਭਾਈ ਸਤੀ ਦਾਸ ਜੀ | 46 |
| 6 | ਭਾਈ ਦਿਆਲਾ ਜੀ | 47 |
| 7 | ਚਾਰ ਸਾਹਿਬਜ਼ਾਦੇ | 48 |
| 8 | ਚਾਲ੍ਹੀ ਮੁਕਤੇ | 56 |
| 9 | ਬਾਬਾ ਬੰਦਾ ਸਿੰਘ ਬਹਾਦਰ | 60 |
| 10 | ਬਾਬਾ ਦੀਪ ਸਿੰਘ ਜੀ | 69 |
| 11 | ਭਾਈ ਤਾਰੂ ਸਿੰਘ ਜੀ | 73 |
| 12 | ਭਾਈ ਸੁਬੇਗ ਸਿੰਘ ਤੇ ਸ਼ਾਹਬਾਜ਼ ਸਿੰਘ | 78 |
| 13 | ਭਾਈ ਮਨੀ ਸਿੰਘ | 84 |
| 14 | ਅੰਮ੍ਰਿਤਸਰ ਦਾ ਸ਼ਹੀਦੀ ਸਾਕਾ | 88 |
| 15 | ਰਾਏਕੋਟ ਦਾ ਸ਼ਹੀਦੀ ਸਾਕਾ | 96 |
| 16 | ਮਲੇਰ ਕੋਟਲੇ ਦਾ ਸ਼ਹੀਦੀ ਸਾਕਾ | 101 |
| 17 | ਸ਼ਹੀਦੀ ਸਥਾਨ - ਮਲੇਰ ਕੋਟਲਾ | 130 |
| 18 | ਅੰਤਿਕਾ | 141 |

# ਦੋ ਸ਼ਬਦ

ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ।।
ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ।।

ਸੂਰਬੀਰ, ਵਰਿਆਮ, ਅਣਖੀਲੇ ਸੂਰਮੇ, ਆਪਣੇ ਪਿਆਰੇ ਇਸ਼ਟ ਦੀ ਰਜ਼ਾ ਵਿੱਚ ਰਹਿਣ ਵਾਲੇ, ਉਸਦੇ ਹੁਕਮਾਂ, ਆਦੇਸ਼ਾਂ ਦੀ ਪਾਲਣਾ ਖਿੜੇ ਮੱਥੇ ਪ੍ਰਵਾਨ ਕਰਨ ਵਾਲੇ, ਪਰ ਹਿੱਤ ਲਈ ਆਪਣਾ ਜੀਵਨ ਬਲਿਦਾਨ ਕਰਨ ਵਾਲੇ, ਸੱਚ ਸੁੱਚ ਦ੍ਰਿੜਾਉਣ ਵਾਲੇ, ਧਰਮ ਦੇ ਮਾਰਗ ਦੇ ਪਾਂਧੀ, ਕਠਿਨਾਈਆਂ, ਔਕੜਾਂ, ਮੁਸੀਬਤਾਂ ਨੂੰ ਹੱਸ ਹੱਸ ਕੇ ਸਹਿਣ ਵਾਲੇ ਅਮਰ ਸ਼ਹੀਦਾਂ ਦੇ ਨਾਮ ਸਿੱਖ ਜਗਤ ਵਿੱਚ ਬੜੇ ਸਤਿਕਾਰ ਅਤੇ ਸ਼ਰਧਾ ਨਾਲ ਲਏ ਜਾਂਦੇ ਹਨ। ਉਹ ਸੰਸਾਰ ਵਿੱਚ ਆਪਣਾ ਇੱਕ ਮਹੱਤਵਪੂਰਨ ਸਥਾਨ ਰੱਖਦੇ ਹਨ। ਅਰਦਾਸ ਵਿੱਚ ਸਭ ਤੋਂ ਪਹਿਲਾਂ ਅਸੀ ਆਪਣੇ ਪਿਆਰੇ ਸਤਿਗੁਰਾਂ ਦਾ ਨਾਮ ਲੈਂਦੇ ਹਾਂ, ਉਹਨਾਂ ਦੇ ਚਰਨਾਂ ਵਿੱਚ ਨਤਮਸਤਕ ਹੋਣ ਤੋਂ ਉਪਰੰਤ ਫਿਰ ਸ਼ਹੀਦਾਂ ਦੇ ਚਰਨਾਂ ਵਿੱਚ ਸ਼ਰਧਾ ਦੇ ਫੁੱਲ ਚੜ੍ਹਾਉਂਦੇ ਹਾਂ। ਸਿਰ ਉਹਨਾਂ ਦੇ ਅੱਗੇ ਝੁਕ ਜਾਂਦਾ ਹੈ; ਹਿਰਦਾ ਉਹਨਾਂ ਦੀਆਂ ਨਿਸ੍ਵਾਰਥ ਕੁਰਬਾਨੀਆਂ ਦਾ ਸਮਰਣ ਕਰਕੇ ਕ੍ਰਿਤ ਕ੍ਰਿਤਯ ਹੋ ਜਾਂਦਾ ਹੈ। ਉਹਨਾਂ ਦੀਆਂ ਕੁਰਬਾਨੀਆਂ ਦਿਲ ਨੂੰ ਕੰਬਾ ਦਿੰਦੀਆਂ ਹਨ; ਲੂੰ ਕੰਡੇ ਖੜੇ ਹੋ ਜਾਂਦੇ ਹਨ ਅਤੇ ਬੁਲ੍ਹ ਸ਼ੁਕਰਾਨੇ ਵਿੱਚ ਵਾਹ ! ਵਾਹ ! ਕਹਿਕੇ ਫੜਕ ਉਠਦੇ ਹਨ। ਜਿੰਨਾ ਚਿਰ ਉਹਨਾਂ ਦੇ ਸਰੀਰਾਂ ਵਿੱਚ ਸ੍ਵਾਸਾਂ ਦੀ ਰੌਅ ਚਲਦੀ ਹੈ, ਉਹ ਪਰ ਹਿੱਤ ਲਈ ਆਪਣਾ ਸਮਾਂ ਗੁਜ਼ਾਰਦੇ ਹਨ ਅਤੇ ਜਦੋਂ ਗਊ ਗਰੀਬ ਦੀ ਰੱਖਿਆ ਲਈ, ਧਰਮ ਦੇਸ਼ ਦੀ ਖਾਤਿਰ ਆਪਣਾ ਅਪੂਰਵ, ਅਦੁੱਤੀ ਬਲੀਦਾਨ ਦਿੰਦੇ ਹਨ ਤਾਂ ਹਮੇਸ਼ਾਂ ਹਮੇਸ਼ਾਂ ਲਈ ਅਮਰ ਹੋ ਜਾਂਦੇ ਹਨ।

ਆਤਮ ਸਮਰਪਣ ਦੀ ਸੰਥਾ ਤਾਂ ਉਹ ਉਸੇ ਵੇਲੇ ਲੈ ਲੈਂਦੇ ਹਨ ਜਦੋਂ ਉਹਨਾਂ ਦਾ ਤਨ ਮਨ ਆਪਣੇ ਪਿਆਰੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਅਰਪਿਤ ਹੋਣ ਲਈ ਬੇਕਰਾਰ ਹੋ ਜਾਂਦਾ ਹੈ। ਉਹ ਪੂਰਨ ਰੂਪ ਵਿੱਚ

ਆਪਣਾ ਸਭ ਕੁਝ ਹੀ ਆਪਣੇ ਇਸ਼ਟ ਦੇ ਚਰਨਾਂ ਵਿੱਚ ਸਮਰਪਿਤ ਕਰ ਦਿੰਦੇ ਹਨ।

ਹਉ ਮਨੁ ਅਰਪੀ ਸਭੁ ਤਨੁ ਅਰਪੀ ਅਰਪੀ ਸਭਿ ਦੇਸਾ।।
ਹਉ ਸਿਰੁ ਅਰਪੀ ਤਿਸੁ ਮੀਤ ਪਿਆਰੇ ਜੋ ਪ੍ਰਭ ਦੇਇ ਸਦੇਸਾ।।
ਅਰਪਿਆ ਤ ਸੀਸੁ ਸੁਥਾਨਿ ਗੁਰਪਹਿ ਸੰਗਿ ਪ੍ਰਭੂ ਦਿਖਾਇਆ।।

ਇਹ ਸਮਰਪਣ ਸਮੁੱਚਾ ਹੁੰਦਾ ਹੈ ਖੰਡਿਤ ਨਹੀਂ। ਉਸ ਵਿੱਚ ਸਰੀਰਕ ਅਤੇ ਬੌਧਿਕ ਸਮਰਪਣ ਦੋਵੇਂ ਸੰਮਿਲਤ ਹੁੰਦੇ ਹਨ। ਉਹ ਗੁਰਸਿੱਖ ਗੁਰੂ ਦੇ ਹੁਕਮ ਅੰਦਰ ਆਪਣਾ ਜੀਵਨ ਬਤੀਤ ਕਰਦੇ ਹਨ। ਉੱਥੇ ਕਿੰਤੂ, ਪਰੰਤੂ ਦੀ ਕੋਈ ਥਾਂ ਨਹੀਂ ਰਹਿੰਦੀ।

ਸਤਿਗੁਰੂ ਸਿਖ ਕਉ ਨਾਮ ਧਨੁ ਦੇਇ।।
ਗੁਰ ਕਾ ਸਿਖੁ ਵਡਭਾਗੀ ਹੇ।।
ਸਤਿਗੁਰੂ ਸਿਖ ਕਾ ਹਲਤੁ ਪਲਤੁ ਸਵਾਰੈ।।
ਨਾਨਕ ਸਤਿਗੁਰੂ ਸਿਖ ਕਉ ਜੀਅ ਨਾਲਿ ਸਮਾਰੈ।।

ਸਤਿਗੁਰੂ ਆਪਣੇ ਸਿੱਖ ਨੂੰ ਨਾਮ ਦਾ ਵਡਮੁੱਲਾ ਧਨ ਦੇ ਕੇ ਪੰਜਾਂ ਦੋਸ਼ਾਂ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਤੋਂ ਮੁਕਤ ਕਰਕੇ ਸੰਪੂਰਣ ਬਣਾ ਦਿੰਦੇ ਹਨ ਅਤੇ ਉਸਦਾ ਲੋਕ ਪ੍ਰਲੋਕ ਸੰਵਾਰ ਦਿੰਦੇ ਹਨ। ਇਸਦੇ ਫਲਸਰੂਪ ਜੋ ਕੁਝ ਸਿੱਖ ਦਾ ਹੁੰਦਾ ਹੈ ਉਹ ਉਸਦੇ ਸਤਿਗੁਰੂ ਦਾ ਬਣ ਜਾਂਦਾ ਹੈ, ਉਸਦਾ ਆਪਣਾਂ ਕੁਝ ਵੀ ਨਹੀਂ ਰਹਿ ਜਾਂਦਾ। ਫਿਰ ਗੁਰੂ ਅੱਗੇ ਹੀਲ ਹੁੱਜਤ ਕਾਹਦੀ ? ਉਹ ਤਾਂ ਦੋਵੇਂ ਹੱਥ ਜੋੜ ਕੇ 'ਸਤਿ ਬਚਨ' ਕਹਿਣਾ ਸਿੱਖ ਲੈਂਦਾ ਹੈ। ਉਹ ਜਦੋਂ ਆਪਣੇ ਪਿਆਰੇ ਸਤਿਗੁਰੂ ਦੇ ਚਰਨ ਕੰਵਲਾਂ ਵਿੱਚ ਦੋਵੇਂ ਹੱਥ ਜੋੜ ਕੇ ਨਮਸਕਾਰ ਕਰਦਾ ਹੈ, ਉਸਦਾ ਆਤਮਿਕ ਅਤੇ ਸਰੀਰਕ ਸਮਰਪਣ ਸ਼ੁਰੂ ਹੋ ਜਾਂਦਾ ਹੈ, ਅਤੇ ਉਹ ਅਧਿਆਤਮਕ ਰਾਹਾਂ ਦਾ ਪਾਂਧੀ ਬਣ ਜਾਂਦਾ ਹੈ। ਉਹ ਰੂਹਾਨੀਅਤ ਦੀਆਂ ਸ਼ਿਖਰਾਂ ਨੂੰ ਛੂਹ ਲੈਂਦਾ ਹੈ, ਫਿਰ ਮੌਤ ਦੀ ਪ੍ਰਵਾਹ ਕਿਸਨੂੰ ? ਉਹ ਤਾਂ ਆਪਣੇ ਪਿਆਰੇ ਦੇ ਹੁਕਮਾਂ ਦੀ ਪਾਲਣਾ ਕਰਦਾ ਹੈ-

ਪਹਿਲਾ ਮਰਣੁ ਕਬੂਲਿ ਜੀਵਣ ਦੀ ਛਡਿ ਆਸ।।
ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ।।

ਇਸ ਲੋਕ ਵਿੱਚ ਇਹੋ ਜਿਹੇ ਗੁਰਸਿੱਖ ਆਪਣੇ ਪਿਆਰੇ ਸਤਿਗੁਰੂ ਜੀ ਦੇ ਵਿਸ਼ੇਸ਼ ਸਨੇਹ ਅਤੇ ਵਾਤਸਲਯ ਦਾ ਪਾਤਰ ਤਾਂ ਬਣਦੇ ਹੀ ਹਨ,

ਸ਼ਹਾਦਤ ਪ੍ਰਾਪਤ ਕਰਨ ਉਪਰੰਤ ਉਹ ਪਰਲੋਕ ਵਿੱਚ ਵੀ ਉਹਨਾਂ ਦੀ ਲਾਡਲੀ ਸ਼ਹੀਦੀ ਫੌਜ ਵਿੱਚ ਸੰਮਿਲਿਤ ਹੋ ਕੇ, ਆਪਣੇ ਪਿਆਰੇ ਸਤਿਗੁਰੂ ਜੀ ਦੇ ਹੁਕਮਾਂ ਦੀ ਪਾਲਣਾਂ ਕਰਦਿਆਂ ਹੋਇਆਂ ਅਸੀਮ ਪਿਆਰ ਅਤੇ ਖੁਸ਼ੀਆ ਮਾਣਦੇ ਹਨ। ਉਹਨਾਂ ਦਾ ਇਸ ਤਰ੍ਹਾਂ ਸ਼ਹੀਦ ਹੋਣਾ ਹਰ ਕੋਈ ਸਰਾਹੁੰਦਾ ਹੈ। ਉਹ ਸੱਚੇ ਸੂਰਮੇ ਅਤੇ ਵੀਰ ਹਨ।

**ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ।।**
**ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ।।**

ਅਮਰ ਸ਼ਹੀਦਾਂ ਦੀ ਯਾਦ ਵਿੱਚ ਥਾਂ ਥਾਂ ਯਾਦਗਾਰਾਂ ਉਸਾਰੀਆਂ ਗਈਆਂ ਹਨ ਜੋ ਉਹਨਾਂ ਦੇ ਮਹਾਨ ਬਲੀਦਾਨ ਨੂੰ ਸਾਖਿਆਤਕਾਰ ਕਰਦੀਆਂ ਹਨ। ਇਸਦੇ ਵਿਪਰੀਤ ਅਜੋਕੇ ਯੁੱਗ ਵਿੱਚ, ਅਜੇ ਵੀ ਇਸ ਤਰ੍ਹਾਂ ਦੇ ਵਿਅਕਤੀ ਹਨ, ਜਿਹੜੇ ਭਰਮਾਂ, ਵਹਿਮਾਂ ਵਿੱਚ ਪਏ ਹੋਏ ਹਨ ਅਤੇ ਕੁਰਾਹੇ ਪੈ ਗਏ ਹਨ। ਦੁੱਖ ਦੇ ਸਮੇਂ ਉਹ ਭਟਕ ਜਾਂਦੇ ਹਨ ਅਤੇ ਜਾਦੂ-ਟੂਣੇ, ਜੰਤਰ-ਮੰਤਰ ਕਰਨ ਵਾਲੇ ਤਾਂਤਰਿਕ ਆਦਿ ਦਾ ਆਸਰਾ ਲੈਂਦੇ ਹਨ। ਇਸ ਨਾਲ ਉਹ ਆਪਣੀ ਮਾਇਆ, ਆਪਣਾ ਵਡਮੁੱਲਾ ਸਮਾਂ ਬਰਬਾਦ ਕਰਦੇ ਹਨ ਅਤੇ ਕੁਝ ਪ੍ਰਾਪਤੀ ਵੀ ਨਹੀ ਹੁੰਦੀ। ਉਸ ਵੇਲੇ ਉਹ ਆਪਣੇ ਪਿਆਰੇ ਸਤਿਗੁਰੂ ਜੀ ਨੂੰ ਵਿਸਾਰ ਕੇ ਉਹਨਾਂ ਦੇ ਦੱਸੇ ਹੋਏ ਮਾਰਗ ਨੂੰ ਭੁੱਲ ਜਾਂਦੇ ਹਨ।

ਉਹ ਭੁੱਲ ਹੀ ਜਾਂਦੇ ਹਨ ਕਿ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਅਤੇ ਦਸਮ ਗ੍ਰੰਥ ਸਾਹਿਬ ਮਨੁੱਖ ਨੂੰ ਹਰ ਤਰ੍ਹਾਂ ਦੀਆਂ ਕਠਿਨਾਈਆਂ ਤੋਂ ਹੱਥ ਦੇ ਕੇ ਰੱਖਿਆ ਕਰਨ ਵਾਲੇ ਸੁਖਮਈ ਸ਼ਬਦਾਂ ਨਾਲ ਭਰਪੂਰ ਹਨ। ਇਹਨਾਂ ਸ਼ਬਦਾਂ ਦਾ ਪੂਰਣ ਗਿਆਨ ਰੂਹਾਨੀ ਅਧਿਆਤਮਕ ਮਹਾਂਪੁਰਖਾਂ ਦੀ ਸ਼ਰਣ, ਵਿੱਚ ਜਾ ਕੇ ਹੀ ਹੋ ਸਕਦਾ ਹੈ। ਫਿਰ ਭਲਾ ਇਸ ਦਾ ਲਾਭ ਕਿਉਂ ਨਾ ਉਠਾਇਆ ਜਾਵੇ, ਕਿਉਂ ਨਾ ਅਸੀ ਏਧਰ ਓਧਰ ਭਟਕਣ ਦੀ ਬਜਾਏ ਅਧਿਆਤਮਕ ਅਤੇ ਰੂਹਾਨੀ ਮੰਡਲ ਵਿੱਚ ਵਿਚਰਦੇ ਹੋਏ ਸ਼ਹੀਦਾਂ ਦੇ ਚਰਨਾਂ ਵਿੱਚ ਪ੍ਰਣਾਮ ਕਰੀਏ। ਕਿਹਾ ਹੀ ਚੰਗਾ ਹੋਵੇ, ਕਿ ਅਸੀ ਦੁਨਿਆਵੀ ਕੁਰੀਤੀਆਂ ਨੂੰ ਤਿਆਗ ਕੇ, ਕੁਰਾਹਾਂ ਤੇ ਨਾ ਚਲਕੇ, ਆਪਣੇ ਪਿਆਰੇ ਸਤਿਗੁਰੂ ਜੀ ਦੇ ਦੱਸੇ ਸੁਮਾਰਗ ਤੇ ਚਲਕੇ ਜੀਵਨ ਦੇ ਮਨੋਰਥਾਂ ਦੀ ਪੂਰਤੀ ਕਰੀਏ। ਆਪਣੇ ਪਿਆਰੇ ਸਤਿਗੁਰੂ ਜੀ ਨੂੰ ਆਪਣੇ ਹਿਰਦੇ ਅੰਦਰ ਵਸਾ ਕੇ, ਉਨ੍ਹਾਂ ਨੂੰ ਅੰਗ ਸੰਗ ਜਾਣ ਕੇ, ਉਨ੍ਹਾਂ ਦੇ ਹੁਕਮਾਂ ਅਤੇ ਆਦੇਸ਼ਾਂ ਦੀ ਪਾਲਨਾ ਕਰੀਏ। ਸਾਡੇ ਪੂਜਯ ਸਤਿਗੁਰੂ ਅਰਜਨ ਦੇਵ ਜੀ ਨੇ ਧਰਮ ਦੇ

ਮਾਰਗ ਉੱਤੇ ਚਲਦਿਆ ਹੋਇਆ, ਜ਼ਬਰ, ਜ਼ੁਲਮ, ਤਸੀਹਿਆਂ ਦੀ ਰਤਾ ਭਰ ਵੀ ਪਰਵਾਹ ਨਾ ਕਰਦਿਆ ਹੋਇਆ, ਤੱਤੀ ਤਵੀ ਉੱਤੇ ਬਹਿ ਕੇ ਆਪਣੇ ਸੀਸ ਉੱਤੇ ਰੇਤ ਦੇ ਗਰਮ ਕੜਛਿਆਂ ਨੂੰ ਪਵਾ ਕੇ, ਅਕਾਲ ਪੁਰਖ ਦੇ ਭਾਣੇ ਨੂੰ ਮਿੱਠਾ ਕਰਕੇ ਮੰਨਿਆ। ਜ਼ਾਬਰਾਂ, ਅੱਤਿਆਚਾਰੀਆਂ ਦੀ ਈਨ ਨਹੀਂ ਮੰਨੀ ਅਤੇ ਆਪਣੇ ਜੀਵਨ ਦਾ ਬਲਿਦਾਨ ਦੇ ਕੇ, ਸ਼ਹਾਦਤ ਦੀਆਂ ਲੀਹਾਂ ਉਲੀਕ ਦਿੱਤੀਆਂ। ਆਪਣੇ ਪੂਰਵ ਸਤਿਗੁਰੂ ਜੀ ਦੇ ਦਰਸਾਏ ਮਾਰਗ ਉੱਤੇ ਚਲਦਿਆਂ ਹੋਇਆਂ, ਨੌਵੇਂ ਪਾਤਸ਼ਾਹ ਸਤਿਗੁਰੂ ਤੇਗ਼ ਬਹਾਦਰ ਜੀ ਨੇ ਧਰਮ ਦੀ ਖਾਤਿਰ, ਗ਼ਰੀਬਾਂ ਦੀ ਰੱਖਿਆ ਕਰਨ ਹਿੱਤ, ਆਪਣੇ ਸੀਸ ਦਾ ਬਲੀਦਾਨ ਦਿੱਤਾ। ਉਹਨਾਂ ਦੀ ਅਦੁੱਤੀ ਸ਼ਹਾਦਤ ਨੇ ਜ਼ਾਲਮਾਂ, ਅੱਤਿਆਚਾਰੀ ਹਾਕਮਾਂ ਦੀ ਜੜ੍ਹ ਉਖੇੜ ਦਿੱਤੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਸਮ ਗ੍ਰੰਥ ਵਿੱਚ ਗੁਰੂ ਤੇਗ਼ ਬਹਾਦਰ ਜੀ ਦੀ ਅਦੁੱਤੀ ਸ਼ਹਾਦਤ ਦਾ ਇਹਨਾਂ ਅੱਖਰਾਂ ਵਿੱਚ ਵਰਣਨ ਕਰਦੇ ਹਨ-

ਧਰਮ ਹੇਤ ਸਾਕਾ ਜਿਨਿ ਕੀਆ।।<br>
ਸੀਸੁ ਦੀਆ ਪਰ ਸਿਰਰੁ ਨ ਦੀਆ।।

ਸਾਡੇ ਪੂਜਯ ਸਤਿਗੁਰੂ ਜੀ ਦੇ ਪਾਏ ਹੋਏ ਪੂਰਨਿਆਂ ਉੱਤੇ ਚਲਦਿਆਂ ਹੋਇਆਂ ਅਨੇਕ ਸਿੰਘਾਂ ਨੇ ਧਰਮ ਦੀ ਰੱਖਿਆ ਵਾਸਤੇ ਬਲੀਦਾਨ ਦਿੱਤੇ। ਉਨ੍ਹਾਂ ਨੇ ਉਬਲਦੀ ਦੇਗ ਦੇ ਰਿੱਝਦੇ ਪਾਣੀ ਨੂੰ ਸਹਾਰਿਆ, ਜਿਨ੍ਹਾਂ ਦਾ ਤਨ ਦੁਫਾੜ ਕਰ ਦਿੱਤਾ ਗਿਆ, ਜਿਹੜੇ ਚਰਖੜੀਆਂ ਤੇ ਚੜ੍ਹੇ, ਆਰੇ ਨਾਲ ਚੀਰੇ ਗਏ, ਫਾਂਸੀਆਂ ਤੇ ਲਟਕੇ, ਕਾਲੇ ਪਾਣੀ ਦੀਆਂ ਸਜ਼ਾਵਾਂ ਭੁਗਤੀਆਂ, ਸਮੁੰਦਰਾਂ ਵਿੱਚ ਡੋਬੇ ਗਏ, ਜਿਨ੍ਹਾਂ ਨੇ ਤੋਪਾਂ ਦੇ ਗੋਲੇ ਆਪਣੀਆਂ ਛਾਤੀਆਂ ਤੇ ਸਹਾਰੇ, ਜਿਨ੍ਹਾਂ ਵਿਰਾਂਗਣਾਂ ਨੇ ਹੱਸ ਹੱਸ ਕੇ ਆਪਣੇ ਬੱਚਿਆਂ ਦੇ ਟੋਟਿਆਂ ਦੇ ਹਾਰ ਆਪਣੇ ਗਲ ਵਿੱਚ ਪਵਾਏ, ਜਿਨ੍ਹਾਂ ਬੱਚਿਆਂ ਨੇ ਹੱਸ ਹੱਸ ਕੇ ਆਪਣੇ ਪ੍ਰਾਣਾਂ ਨੂੰ ਨਿਛਾਵਰ ਕੀਤਾ, ਉਹਨਾਂ ਨੇ ਉਫ਼ ਨਹੀਂ ਉਚਾਰੀ, ਸੀ ਨਹੀਂ ਕੀਤੀ, ਸਗੋਂ ਹੱਸ ਹੱਸ ਕੇ ਆਪਣੇ ਪਿਆਰੇ ਪ੍ਰਭੂ ਦਾ ਭਾਣਾ ਮਿੱਠਾ ਕਰਕੇ ਮੰਨਿਆਂ ਗੁਰਸਿੱਖੀ ਕੇਸਾਂ ਸਵਾਸਾਂ ਨਾਲ ਨਿਭਾਈ, ਇੱਕ ਵਾਰੀ ਉਹਨਾਂ ਦਾ ਸਮਰਣ ਕਰਕੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਅਰਦਾਸ ਕਰਨ ਦੀ ਦੇਰ ਹੈ, ਸੁਣਵਾਈ ਖਿਨਾਂ ਪਲਾਂ ਵਿੱਚ ਹੋ ਜਾਂਦੀ ਹੈ। ਸੱਚੇ ਦਿਲੋਂ ਨਿਕਲੀ ਹੋਈ ਪੁਕਾਰ ਝਟ ਪਟ ਸੁਣੀ ਜਾਂਦੀ ਹੈ। ਸਾਰੀਆਂ ਭਾਵਨਾਵਾਂ ਦੀ ਪੂਰਤੀ ਹੁੰਦੀ ਹੈ।

ਕੁਝ ਕੁ ਗਿਣੇ ਚੁਣੇ ਨਿਡਰ, ਨਿਸ਼ਕਾਮ, ਸੂਰਬੀਰ ਵਰਿਆਮ, ਅਡੋਲ ਸਿਰ ਤਲੀ ਤੇ ਧਰਕੇ ਹੱਸ ਹੱਸਕੇ ਮੌਤ ਨੂੰ ਗਲਵਕੱੜੀ ਪਾਉਣ ਵਾਲੇ, ਸ਼ਾਂਤੀ ਤੇ ਸਬਰ ਸੰਤੋਖ ਨਾਲ ਜ਼ੁਲਮ ਤੇ ਤਸੀਹੇ ਸਹਾਰਨ ਵਾਲੇ, ਸੁੱਤੀ ਕੌਮ ਦੀ ਅਣਖ ਨੂੰ ਜਗਾਉਣ ਵਾਲੇ, ਨਿਸੁਆਰਥ ਹੋ ਕੇ ਦੁਖੀਆਂ ਦੀਨਾਂ ਦੀ ਸਹਾਇਤਾ ਕਰਦਿਆਂ ਬਲੀਦਾਨ ਦੇਣ ਵਾਲੇ, ਸ਼ਹੀਦਾਂ ਨੂੰ ਜਿਹਨਾਂ ਦਾ ਇਸ ਪੁਸਤਕ ਵਿੱਚ ਵਰਣਨ ਕੀਤਾ ਗਿਆ ਹੈ ਅਤੇ ਜਿਹਨਾਂ ਦਾ ਪੁਸਤਕ ਦੀ ਸੀਮਾ ਹੋਣ ਕਰਕੇ ਵਰਣਨ ਨਹੀਂ ਵੀ ਕੀਤਾ ਗਿਆ ਉਹਨਾਂ ਦੇ ਚਰਨਾਂ ਵਿੱਚ, ਕਰ ਬੱਧ ਹੋ ਕੇ, ਨਤਮਸਤਕ ਹੋ ਕੇ ਆਪਣੇ ਜੀਵਨ ਦੇ ਕੁਝ ਕੁ ਪਲ ਸਫਲ ਕਰੀਏ।

ਸਭ ਤੋਂ ਪਹਿਲਾਂ ਮੈਂ ਆਪਣੇ ਪੂਜਯ ਇਸ਼ਟ ਸਤਿਗੁਰੂ ਜਗਜੀਤ ਸਿੰਘ ਜੀ ਦਾ ਧੰਨਵਾਦ ਕਰਦੀ ਹਾਂ ਜਿਨ੍ਹਾਂ ਨੇ ਮੈਨੂੰ ਇਸ ਪੁਸਤਕ ਨੂੰ ਲਿਖਣ ਦੀ ਆਗਿਆ ਦਿੱਤੀ। ਉਹਨਾਂ ਦੀ ਕਿਰਪਾ ਸਦਕਾ ਹੀ ਇਹ ਪੁਸਤਕ ਨੇਪਰੇ ਚੜ੍ਹ ਸਕੀ ਹੈ।

ਅਮਰ, ਅਦੁੱਤੀ ਸ਼ਹੀਦਾਂ ਦੇ ਬਲੀਦਾਨ ਦੀ ਗਾਥਾ ਦਾ ਵਰਣਨ ਕਰਨ ਤੋਂ ਕਲਮ ਅਸਮਰੱਥ ਹੈ; ਨੇਤਰ ਸਜਲ ਹੋ ਉਠਦੇ ਹਨ; ਸੀਸ ਉਹਨਾਂ ਦੇ ਪਵਿਤਰ ਚਰਨਾਂ ਵਿੱਚ ਝੁਕ ਜਾਂਦਾ ਹੈ; ਦੋਵੇਂ ਹੱਥ ਨਮੋ ਕਰਨ ਲਈ ਜੁੜ ਜਾਂਦੇ ਹਨ। ਉਹਨਾਂ ਦੀ ਮਹਿਮਾ ਦਾ ਬਖਾਨ ਕਰਨਾਂ ਅਤਿ ਕਠਿਨ ਹੈ। ਜੋ ਵੀ ਥੋੜ੍ਹਾ ਬਹੁਤ ਪ੍ਰਯਾਸ ਕਰਨ ਦਾ ਯਤਨ ਕੀਤਾ ਗਿਆ ਹੈ, ਉਹ ਸ੍ਰੀ ਸਤਿਗੁਰੂ ਜੀ ਦੀ ਅਪਾਰ ਬਖ਼ਸ਼ਿਸ਼ ਸਦਕਾ ਹੋ ਸਕਿਆ ਹੈ।

ਮੈਂ ਅਤਿ ਧੰਨਵਾਦੀ ਹਾਂ ਸੁਰਗਵਾਸੀ ਸੰਤ ਹਰਦੇਵ ਸਿੰਘ ਜੀ ਸਪੁੱਤਰ ਲਾਲ ਸਿੰਘ ਆਰੇ ਵਾਲੇ, ਜਿਹੜੇ ਭਜਨ ਬਾਣੀ ਸਿਮਰਨ ਦੇ ਪ੍ਰਤਾਪ ਸਦਕਾ, ਅਮਰ ਸ਼ਹੀਦਾਂ ਦੀ ਵਿਸ਼ੇਸ਼ ਕਿਰਪਾ ਦੇ ਪਾਤਰ ਸਨ। ਉਹ ਹਰ ਮਹੀਨੇ ਮਲੇਰ ਕੋਟਲਾ ਵਿਖੇ ਲੰਗਰ ਦੀ ਸੇਵਾ, ਜੋੜਿਆਂ ਦੀ ਸੇਵਾ ਕਰਕੇ ਆਪਣੇ ਜੀਵਨ ਦੇ ਪਲ ਸਾਰਥਕ ਕਰਦੇ। ਉਹਨਾਂ ਨੇ ਮੈਨੂੰ ਇਸ ਪੁਸਤਕ ਨੂੰ ਲਿਖਣ ਦੀ ਪ੍ਰੇਰਨਾ ਦਿੱਤੀ ਅਤੇ ਉਹਨਾਂ ਦੇ ਸਪੁੱਤਰ ਰਮਿੰਦਰ ਸਿੰਘ ਨੇ ਇਸ ਦੇ ਪ੍ਰਕਾਸ਼ਨ ਵਿੱਚ ਆਪਣਾ ਵਡਮੁੱਲਾ ਸਹਿਯੋਗ ਦਿੱਤਾ।

ਮੈਂ ਮਹੰਤ ਸੰਤੋਖ ਸਿੰਘ ਜੀ ਦੀ ਵੀ ਅਤਿ ਧੰਨਵਾਦੀ ਹਾਂ ਜਿਹੜੇ ਮਲੇਰ ਕੋਟਲਾ ਵਿਖੇ ਕਈ ਸਾਲਾਂ ਤੋਂ ਨਿਰੰਤਰ ਸੇਵਾ ਕਰ ਰਹੇ ਹਨ। ਉਹਨਾਂ ਨੇ ਮਲੇਰ ਕੋਟਲਾ ਵਿਖੇ ਵਾਪਰੀਆਂ ਬਹੁਤ ਸਾਰੀਆਂ ਘਟਨਾਵਾਂ ਬਾਰੇ

ਜਾਣਕਾਰੀ ਪ੍ਰਦਾਨ ਕਰ ਕੇ ਇਸ ਪੁਸਤਕ ਵਿੱਚ ਮਹੱਤਵਪੂਰਣ ਯੋਗਦਾਨ ਪਾਇਆ ਹੈ।

ਮੈਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਿੱਜੀ ਸਕੱਤਰ ਸੰਤ ਗੁਰਦੇਵ ਸਿੰਘ ਜੀ ਕੈਨੇਡਾ ਨਿਵਾਸੀ ਦੀ ਅਤਿ ਕ੍ਰਿਤੱਗਯ ਹਾਂ ਜਿਹਨਾਂ ਨੇ ਸਤਿਗੁਰੂ ਜੀ ਦੀ ਛਤਰ ਛਾਂ ਦਾ ਅਨੰਦ ਮਾਣਦਿਆਂ ਹੋਇਆਂ ਬਹੁਤ ਸਾਰੀਆਂ ਘਟਨਾਵਾਂ ਦਾ ਵਿਅਕਤੀਗਤ ਅਨੁਭਵ ਕੀਤਾ, ਅਤੇ ਉਹਨਾਂ ਅਨੁਭਵਾਂ ਬਾਰੇ ਮੈਨੂੰ ਅਨਮੋਲ ਜਾਣਕਾਰੀ ਪ੍ਰਦਾਨ ਕਰਕੇ ਇਸ ਪੁਸਤਕ ਦੇ ਪੰਨਿਆਂ ਨੂੰ ਸੁਸ਼ੋਭਿਤ ਕੀਤਾ।

ਪ੍ਰਸਿੱਧ ਵਿਦਵਾਨ ਸਾਹਿਤਕਾਰ ਕ੍ਰਿਪਾਲ ਸਿੰਘ ਜੀ ਕਸੇਲ ਨੇ ਆਪਣੇ ਰੁਝੇਵਿਆਂ ਵਿੱਚੋਂ ਫੁਰਸਤ ਦੇ ਕੁਝ ਪਲ ਇਸ ਪੁਸਤਕ ਦੀ ਭੂਮਿਕਾ ਲਿਖ ਕੇ ਅਮਰ ਸ਼ਹੀਦਾਂ ਨੂੰ ਸੱਚੀ ਸ਼ਰਧਾਂਜਲੀ ਅਰਪਿਤ ਕਰਕੇ ਮੈਨੂੰ ਅਤਿ ਧੰਨਵਾਦੀ ਬਣਾਇਆ ਹੈ।

ਮੈਂ ਅਤਿ ਅਭਾਰੀ ਹਾਂ ਆਪਣੇ ਜੀਵਨ ਸਾਥੀ ਸ੍ਰ: ਸੰਤ ਸਿੰਘ ਜੀ ਦੀ, ਜਿਨ੍ਹਾਂ ਦੇ ਸਹਿਯੋਗ ਸਦਕਾ ਹੀ ਇਸ ਪੁਸਤਕ ਦੇ ਪ੍ਰਕਾਸ਼ਨ ਦਾ ਕੰਮ ਨੇਪਰੇ ਚੜ੍ਹ ਸਕਿਆ।

ਇਸ ਪੁਸਤਕ ਵਿੱਚ ਇਤਿਹਾਸਿਕ ਘਟਨਾਵਾਂ ਬਾਰੇ ਜਾਣਕਾਰੀ ਪੁਰਾਤਨ ਪੁਸਤਕਾਂ ਦੇ ਆਧਾਰ ਤੇ ਦਿੱਤੀ ਗਈ ਹੈ। ਅੰਤ ਵਿੱਚ ਆਸ ਕਰਦੀ ਹਾਂ ਕਿ ਅਨਜਾਣੇ ਵਿੱਚ ਹੋਈਆਂ ਭੁੱਲਾਂ ਬਾਰੇ ਪਾਠਕ ਜਨ ਖਿਮਾਂ ਕਰਨਗੇ।

**ਪ੍ਰਿੰ: ਬੇਅੰਤ ਕੌਰ**
ਐਫ 213, ਏ-1,
ਮਾਨਸਰੋਵਰ ਗਾਰਡਨ
ਨਵੀ ਦਿੱਲੀ 110 015

## ਆਦਿ ਕਥਨ

ਜਉ ਤਉ ਪ੍ਰੇਮ ਖੇਲਣ ਕਾ ਚਾਉ।।
ਸਿਰੁ ਧਰਿ ਤਲੀ ਗਲੀ ਮੇਰੀ ਆਉ।।
ਇਤੁ ਮਾਰਗਿ ਪੈਰ ਧਰੀਜੈ।।
ਸਿਰੁ ਦੀਜੈ ਕਾਣਿ ਨ ਕੀਜੈ।।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿੱਖੀ ਮਾਰਗ ਨੂੰ ਭਾਵੇਂ ਪ੍ਰੇਮ ਦਾ ਮਾਰਗ ਕਿਹਾ ਹੈ ਪਰ ਇਸ ਪ੍ਰੇਮ ਦੇ ਮਾਰਗ ਵਿੱਚ ਸੰਪੂਰਣ ਆਤਮ ਸਮਰਪਣ ਅਤਿ ਲੋੜੀਦਾ ਹੈ ਤਾਂ ਹੀ ਗੁਰੂ ਨਾਨਕ ਸਾਹਿਬ ਨੇ ਉਪਰੋਕਤ ਸਲੋਕ ਵਿੱਚ ਪ੍ਰੇਮ ਦੇ ਪਾਂਧੀ ਨੂੰ ਸਿਰ ਤਲੀ ਉੱਤੇ ਧਰ ਕੇ ਆਉਣ ਦਾ ਆਦੇਸ਼ ਕੀਤਾ ਹੈ। ਇਹ ਮਾਰਗ ਅਜਿਹਾ ਹੈ ਕਿ ਜੋ ਕੋਈ ਵੀ ਇਸ ਮਾਰਗ ਉੱਤੇ ਪੈਰ ਧਰਦਾ ਹੈ ਉਸਨੂੰ ਆਪਣੇ ਇਸ਼ਟ ਗੁਰੂਦੇਵ ਜਾਂ ਅਪਣਾਏ ਗਏ ਅਸੂਲ ਜਾਂ ਆਦਰਸ਼ ਦੀ ਖਾਤਿਰ ਆਤਮ ਬਲੀਦਾਨ ਕਰਕੇ ਕਿਸੇ ਅਹਿਸਾਨ, ਕਾਣ ਨੂੰ ਨਾ ਜਤਾਉਣ ਲਈ ਕਿਹਾ ਗਿਆ ਹੈ। ਇਹੋ ਹੀ ਭਗਤੀ ਦਾ ਮਾਰਗ ਹੈ। ਗੁਰੂ ਅਮਰ ਦਾਸ ਜੀ ਦਾ ਕਥਨ ਹੈ ਕਿ ਭਗਤਾਂ ਦੀ ਚਾਲ ਨਿਰਾਲੀ, ਪੈਂਡਾ ਖਿਖਮ ਅਤੇ ਮਾਰਗ ਅਤਿ ਕਠਿਨ ਅਰਥਾਤ ਖੰਨਿਓ ਤਿੱਖਾ ਅਤੇ ਵਾਲੋਂ ਨਿੱਕਾ ਹੁੰਦਾ ਹੈ।

ਭਾਈ ਗੁਰਦਾਸ ਜੀ ਦਾ ਵੀ ਫਰਮਾਉਣ ਹੈ,"ਗੁਰ ਸਿੱਖੀ ਬਾਰਿਕ ਹੈ ਸਿਲ ਚਟਣ ਫਿਕੀ।" ਇਹਨਾਂ ਉੱਚਤਮ ਵਾਕਾਂ ਵਿੱਚੋ ਹੀ ਸ਼ਹੀਦੀ ਮਾਰਗ ਦਾ ਪੰਧ ਉਜਿਆਰ ਹੁੰਦਾ ਹੈ। ਸ਼ਹੀਦ ਆਪਣੇ ਇਸ਼ਟ ਦੇਵ (ਗੁਰੂ) ਜਾਂ ਉਹਨਾਂ ਵੱਲੋ ਦਰਸਾਏ ਗਏ ਅਸੂਲਾਂ ਜਾਂ ਆਦਰਸ਼ਾਂ ਦੀ ਖਾਤਿਰ ਆਪਣਾ ਸੀਸ ਭੇਟ ਕਰ ਦਿੰਦਾ ਹੈ ਪਰ ਸੀ ਨਹੀ ਉਚਰਦਾ, ਖਿੜੇ ਮੱਥੇ ਆਪਣੇ ਸ਼ਰੀਰ ਉੱਤੇ ਹਰ ਤਸ਼ੱਦਦ ਨੂੰ ਜਰ ਜਾਂਦਾ ਹੈ। ਆਪਣੇ ਇਸ਼ਟ ਤੋਂ ਅਮੋਲਕ ਜੀਵਨ ਨੂੰ ਕੁਰਬਾਨ ਕਰਕੇ ਸ਼ੁਕਰ ਮਨਾਉਂਦਾ ਹੈ ਕਿ ਉਸਦੀ ਆਪਣੇ ਗੁਰੂ ਵੱਲੋਂ ਅਤੇ ਆਪਣੇ ਲਈ ਨਿਰਧਾਰਤ ਜੀਵਨ ਆਦਰਸ਼ਾਂ ਵੱਲੋਂ ਰਹਿ ਆਈ ਹੈ। ਉਸ

ਲਈ ਤਾਂ ਜਿੰਦ ਪਿਆਰੀ ਨਹੀਂ ਅਸੂਲ ਪਿਆਰੇ ਹਨ। ਸ਼ਹੀਦੀ ਭਾਵੇਂ ਧਰਮ ਯੁੱਧ ਵਿੱਚ ਪਾਈ ਗਈ ਹੋਵੇ ਜਿਵੇਂ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਵੱਡੇ ਸਾਹਿਬਜ਼ਾਦਿਆਂ ਬਾਬਾ ਅਜੀਤ ਸਿੰਘ ਅਤੇ ਬਾਬਾ ਜੁਝਾਰ ਸਿੰਘ ਜਾਂ ਖਦਰਾਣੇ ਦੀ ਢਾਬ ਵਿਖੇ ਚਾਲੀ ਮੁਕਤਿਆਂ ਦੀ ਹੋਵੇ ਜਾਂ ਧਰਮ ਯੁੱਧ ਵਿੱਚ ਲੜਦੇ ਹੋਏ ਜੂਝ ਗਏ, ਜਿਹਨਾਂ ਵਾਸਤੇ ਗੁਰੂ ਗੋਬਿੰਦ ਸਿੰਘ ਜੀ ਦਾ ਫਰਮਾਣ ਹੈ-

ਜਬ ਆਵ ਕੀ ਅਉਧ ਨਿਧਾਨ ਬਨੈ
ਅਤ ਹੀ ਰਨ ਮੈ ਤਬ ਜੂਝ ਮਰੋਂ।।

ਪਰ ਦੂਜੇ ਬੰਨੇ ਸ਼ਹੀਦਾਂ ਦੀ ਪੰਕਤੀ ਵਿੱਚ ਉਹ ਵੀਰ ਯੋਧੇ ਧਰਮਾਰਥੀ ਜੀਵਨ ਬਲੀਦਾਨੀ ਹਨ, ਜੋ ਜ਼ਾਲਮਾਂ ਹਕੂਮਤ ਦੇ ਜ਼ੁਲਮ, ਜ਼ਬਰ ਦਾ ਟਾਕਰਾ ਕਰਦੇ ਹੋਏ ਆਪਣੇ ਸਰੀਰ ਉੱਤੇ ਅਸਹਿ ਕਸ਼ਟ ਸਹਿ ਕੇ ਵੀ ਆਪਣੀਆਂ ਜਿੰਦਾਂ ਨੂੰ ਹੱਸ ਹੱਸ ਵਾਰ ਜਾਂਦੇ ਹਨ। ਜ਼ਾਲਮ ਦੀ ਤਲਵਾਰ ਉਹਨਾਂ ਦਾ ਸਿਰ ਨੀਵਾਂ ਨਹੀਂ ਕਰਵਾ ਸਕਦੀ। ਮਨੁੱਖੀ ਇਤਿਹਾਸ ਦੇ ਪੰਨਿਆਂ ਨੂੰ ਉਹਨਾਂ ਦੀਆਂ ਕੁਰਬਾਨੀਆਂ ਸਦਾ ਲਈ ਜਗਮਗਾ ਜਾਂਦੀਆਂ ਹਨ ਜੋ ਸੁਨਹਿਰੀ ਅੱਖਰਾਂ ਵਿੱਚ ਲਿਖਣ ਯੋਗ ਹੁੰਦੀਆਂ ਹਨ।

ਹਰ ਕੌਮ ਦਾ ਇਤਿਹਾਸ ਉਹਨਾਂ ਦੇ ਸ਼ਹੀਦਾਂ ਮੁਰੀਦਾਂ ਦੇ ਲਹੂ ਨਾਲ ਲਿਖਿਆ ਜਾਂਦਾ ਹੈ। ਸ਼ਹੀਦਾਂ ਦਾ ਦਰਜਾ ਮੁਰੀਦਾਂ ਤੋਂ ਵੀ ਉੱਪਰ ਹੈ ਕਿਉਂ ਜੋ ਉਹ ਆਪਣੇ ਜੀਵਨ ਦਾ ਬਲੀਦਾਨ ਦੇ ਕੇ ਅਰਥਾਤ ਖੁਸ਼ੀ ਖੁਸ਼ੀ ਮੌਤ ਨੂੰ ਸਹੇੜ ਕੇ ਅਮਰ ਜੀਵਨ ਦੀ ਪਦਵੀ ਪ੍ਰਾਪਤ ਕਰਦੇ ਹਨ। ਉਹਨਾਂ ਦੇ ਸ਼ਹੀਦੀ ਕਾਰਨਾਮੇ ਅਗਾਮੀ ਪੀੜ੍ਹੀਆਂ ਨੂੰ ਸਹੰਸਰ ਬਰਸਾਂ ਤਕ ਅਗਵਾਈ ਬਖਸ਼ਦੇ ਰਹਿੰਦੇ ਹਨ। ਅਜਿਹੇ ਸ਼ਹੀਦਾਂ ਦੀਆਂ ਕੁਰਬਾਨੀਆਂ ਦਾ ਇਤਿਹਾਸ ਬੜਾ ਲੰਬਾ ਹੈ।

ਸਿੱਖ ਇਤਿਹਾਸ ਵੀ ਇਸ ਸ਼ਹੀਦੀ ਗਾਥਾ ਦੀ ਅਭੁੱਲ ਕਥਾ ਨੂੰ ਸੈਂਕੜੇ ਸ਼ਹੀਦਾਂ ਤੇ ਮਹਾਨ ਮਨੁੱਖੀ ਹਸਤੀਆਂ ਦੀਆਂ ਅਦੁੱਤੀ ਕੁਰਬਾਨੀਆਂ ਦੇ ਰੂਪ ਵਿੱਚ ਸ਼ਹੀਦਾਂ ਦੀ ਅਮਰ ਕੀਰਤੀ ਦਾ ਜੱਸ ਬਖਾਨ ਕਰਦਾ ਹੈ। ਇਹੋ ਹੀ ਉਹ ਉਪਜਾਊ ਕਰਮ ਭੂਮੀ ਹੈ ਜਿਸ ਵਿੱਚੋਂ ਕੌਮਾਂ ਦੇ ਬ੍ਰਿਛ ਉੱਗਦੇ, ਮੌਲਦੇ ਤੇ ਜੀਵਨ ਦੇ ਅਣਗਿਣਤ ਰਾਹੀਆਂ ਨੂੰ ਠੰਢੀ ਛਾਂ ਪ੍ਰਦਾਨ ਕਰਦੇ ਹਨ ਤੇ ਕੌਮਾਂ ਉਹਨਾਂ ਦੇ ਆਸਰੇ ਅੱਗੇ ਵੱਧਦੀਆਂ, ਜੀਉਂਦੀਆਂ ਅਤੇ ਸਦੀਵੀ ਸ਼ਕਤੀ ਪ੍ਰਾਪਤ ਕਰਕੇ ਸਦਾ ਚੜ੍ਹਦੀ ਕਲਾ ਵਿੱਚ ਰਹਿੰਦਿਆ ਹੋਇਆ ਹਿੰਮ ਸ਼ਿਖਰਾਂ ਨੂੰ ਛੋਂਹਦੀਆਂ ਹਨ।

ਪ੍ਰਿੰ: ਬੇਅੰਤ ਕੌਰ ਜੀ ਨੇ ਇਸ ਲਘੂ ਪੁਸਤਕ 'ਧਰਮ ਹੇਤ ਸਾਕਾ ਜਿਨ ਕੀਆ' ਵਿੱਚ ਸ਼ਹੀਦਾਂ ਦੇ ਸਿਰਤਾਜ ਸ੍ਰੀ ਗੁਰੂ ਅਰਜਨ ਦੇਵ ਜੀ ਤੇ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੇ ਅਦੁੱਤੀ ਬਲੀਦਾਨ ਤੋਂ ਲੈ ਕੇ ਭਾਈ ਮਤੀ ਦਾਸ, ਭਾਈ ਸਤੀ ਦਾਸ, ਭਾਈ ਦਿਆਲਾ, ਚਾਰ ਸਾਹਿਬਜ਼ਾਦਿਆਂ, ਚਾਲੀ ਮੁਕਤਿਆਂ, ਬਾਬਾ ਬੰਦਾ ਬਹਾਦਰ ਨਾਲ ਸ਼ਹੀਦ ਹੋਏ 740 ਸਿਰਲੱਥ ਜੋਧਿਆਂ, ਭਾਈ ਮਨੀ ਸਿੰਘ, ਭਾਈ ਤਾਰੂ ਸਿੰਘ, ਭਾਈ ਸੁਬੇਗ ਸਿੰਘ ਤੇ ਉਹਨਾਂ ਦੇ ਸਪੁੱਤਰ ਭਾਈ ਸਾਹਬਾਜ਼ ਸਿੰਘ ਤੇ ਬਾਬਾ ਦੀਪ ਸਿੰਘ ਤੋਂ ਲੈ ਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਵਿਰੋਸਾਏ ਅੱਸੀ ਸ਼ਹੀਦਾਂ ਦਾ ਇਤਿਹਾਸਕ ਤੱਥਾਂ ਦੁਆਰਾ ਖੋਜ ਭਰਪੂਰ ਵਰਣਨ ਕੀਤਾ ਗਿਆ ਹੈ। ਇਹਨਾਂ ਸਭ ਅਮਰ ਸ਼ਹੀਦਾਂ ਦੀ ਗਿਣਤੀ 812 ਤੋਂ ਵੀ ਵਧੀਕ ਬਣਦੀ ਹੈ। ਜਿਹਨਾਂ ਦੇ ਵੇਰਵੇ ਇਸ ਪੁਸਤਕ ਵਿੱਚ ਦਿੱਤੇ ਗਏ ਹਨ। ਫਿਰ ਵਾਧਾ ਇਹ ਹੈ ਕਿ ਲੇਖਿਕਾ ਨੇ ਇਹਨਾਂ ਸਭ ਸ਼ਹੀਦਾਂ ਬਾਰੇ ਇਤਿਹਾਸਕ ਪੁਸਤਕਾਂ ਬਾਰੇ ਹਵਾਲਿਆਂ ਸਹਿਤ ਇਹਨਾਂ ਦੀ ਸਰਵੋਤਮ ਸ਼ਹੀਦੀ ਵਾਰਤਾ ਨੂੰ ਇੱਕ ਲੜੀ ਵਿੱਚ ਪਰੋਣ ਦਾ ਸਫਲ ਯਤਨ ਕੀਤਾ ਹੈ। ਇੰਜ ਇਹ ਪੁਸਤਕ 1606 ਤੋਂ ਲੈ ਕੇ 1872 ਤਕ ਦੇ ਸਿੱਖ ਇਤਿਹਾਸ ਦੀ ਗੌਰਵਮਈ ਨਿਧੀ ਨੂੰ ਆਪਣੇ ਕਲੇਵਰ ਵਿੱਚ ਲਈ ਬੈਠੀ ਹੈ। ਸਿੱਖ ਸ਼ਹੀਦਾਂ ਦੀ ਇਸ ਅਮਰ ਕਹਾਣੀ ਨੂੰ ਪੜ੍ਹ ਕੇ ਜਿੱਥੇ ਲੂੰ ਕੰਢੇ ਖੜੇ ਹੋ ਜਾਂਦੇ ਹਨ ਕਿ ਇਹ ਸ਼ਹੀਦ ਕਿੰਨੇ ਕਠੋਰ ਜ਼ੁਲਮਾਂ ਤੇ ਤਸ਼ੱਦਦਾਂ ਦਾ ਸ਼ਿਕਾਰ ਹੋਏ ਪਰ ਦੂਜੇ ਬੰਨੇ ਉਹਨਾਂ ਦਾ ਸਿਰੜ ਤੇ ਸਿਦਕ ਹਰ ਸੁਚੇਤ ਪਾਠਕ ਨੂੰ ਇੱਕ ਆਤਮਿਕ ਹਲੂਣਾ ਵੀ ਦੇ ਕੇ ਜਾਂਦਾ ਹੈ ਕਿ ਕੌਮਾਂ ਦੇ ਇਤਿਹਾਸਾਂ ਨੂੰ ਚਮਕਾਉਣ ਵਾਲੇ ਅਜਿਹੇ ਅਮਰ ਸ਼ਹੀਦ ਹੀ ਆਪਣੇ ਸਿਰਾਂ ਦੇ ਬੀਜ ਬੀਜ ਕੇ ਮਨੁੱਖੀ ਜੀਵਨ ਦੇ ਧਰਮ ਖੇਤਰ ਨੂੰ ਸਿੰਜਦੇ ਹਨ। ਇਹਨਾਂ 812 ਦੇ ਲਗਭਗ ਸ਼ਹੀਦਾਂ ਵਿੱਚੋਂ ਕੋਈ ਵੀ ਇੱਕ ਅਜਿਹਾ ਨਹੀ ਨਿਕਲਿਆ ਜਿਸ ਨੇ ਆਪਣੇ ਸਰੀਰਕ ਸੁਖ ਤੇ ਪਦਾਰਥਕ ਲੋਚਾ ਕਾਰਨ ਆਪਣੀ ਜਿੰਦ ਨੂੰ ਬਚਾਉਣ ਦਾ ਯਤਨ ਕੀਤਾ ਹੋਵੇ। ਗੁਰੂ ਅਰਜਨ ਦੇਵ ਜੀ ਦੀ ਖਾਤਿਰ ਉਹਨਾਂ ਦੇ ਸਿੱਖ ਅਤੇ ਅਨਿੰਨ ਭਗਤ ਜ਼ੁਰਮਾਨਾ ਭਰਨ ਨੂੰ ਤਿਆਰ ਸਨ।

ਗੁਰੂ ਤੇਗ਼ ਬਹਾਦਰ ਜੀ ਵੀ ਧਾਰਮਿਕ ਸੁਤੰਤਰਾ ਨੂੰ ਕਾਇਮ ਰੱਖਣ ਦੀ ਖਾਤਰ ਸ਼ਹੀਦ ਹੋਏ ਅਤੇ ਹਿੰਦ ਦੀ ਚਾਦਰ, ਧਰਮ ਰੱਖਿਅਕ ਦੇ ਰੂਪ ਵਿੱਚ ਉਜਾਗਰ ਹੋਏ। ਇਹੋ ਕਾਰਨ ਸੀ ਕਿ ਉਹਨਾਂ ਦੇ ਬਲੀਦਾਨ ਸਮੇਂ ਮਾਤਲੋਕ

ਵਿੱਚ ਹਾਹਾਕਾਰ ਤੇ ਦੇਵਲੋਕ ਵਿੱਚ ਜੈ ਜੈ ਕਾਰ ਹੋਈ। ਕਮਾਲ ਸੀ ਬੰਦਾ ਬਹਾਦਰ ਤੇ ਨਾਲ ਸ਼ਹੀਦ ਹੋਏ 740 ਸਿੰਘਾਂ ਦੀ ਜਿਹਨਾਂ ਵਿੱਚੋਂ ਕਿਸੇ ਇੱਕ ਨੇ ਵੀ ਜ਼ਬਰਦਸਤੀ ਧਰਮ ਬਦਲੀ ਕਰਨ ਵਾਲਿਆਂ ਦੀ ਈਨ ਨਾ ਮੰਨੀ। ਮਲੇਰ ਕੋਟਲੇ ਦੇ 1872 ਦੇ ਸ਼ਹੀਦੀ ਸਾਕੇ ਵਿੱਚ ਬੀਬੀ ਬੇਅੰਤ ਕੌਰ ਜੀ ਨੇ ਇੱਕ ਅਜਿਹੇ ਸ਼ਹੀਦ ਸੁਹੇਲ ਸਿੰਘ ਦਾ ਵੀ ਵਰਣਨ ਕੀਤਾ ਹੈ ਜਿਸ ਨੇ ਆਪਣੇ ਨੌਂ ਸਾਲ ਦੇ ਭਣੇਵੇਂ ਹਰਨਾਮ ਸਿੰਘ ਨੂੰ ਆਪਣੀ ਪਿੱਠ ਨਾਲ ਬੰਨ੍ਹ ਕੇ, ਤੋਪ ਅੱਗੇ ਖੜਾ ਹੋ ਕੇ ਸ਼ਹਾਦਤ ਦਾ ਜਾਮ ਪੀਤਾ ਸੀ। ਇਹ ਜਾਣਕਾਰੀ ਮੇਰੇ ਲਈ ਵੀ ਜੋ ਘੱਟੋ ਘੱਟ ਨਾਮਧਾਰੀ ਇਤਿਹਾਸ ਨਾਲ ਪਿਛਲੇ ਕਈ ਸਾਲਾਂ ਤੋਂ ਜੁੜਿਆ ਹੋਇਆ ਹੈ, ਨਵੀ ਸੀ। ਪਰ ਇਹ ਵਾਰਤਾ ਦੀ ਪੁਸ਼ਟੀ ਇਸ ਪੁਸਤਕ ਦੇ ਪੰਨਾਂ 128 ਤੋਂ ਹੋ ਜਾਂਦੀ ਹੈ। ਇਸੇ ਤਰ੍ਹਾਂ ਮਲੇਰ ਕੋਟਲੇ ਦੇ ਹੀ ਇੱਕ ਬਜ਼ੁਰਗ ਮੁਸਲਮਾਨ ਦੇ ਬਿਆਨਾਂ ਤੋਂ ਇਹ ਸਿੱਧ ਹੁੰਦਾ ਹੈ ਕਿ ਸ਼ਹੀਦ ਸਿੰਘ ਇਸ ਰੱਕੜ ਭੂਮੀ ਦੀ ਇੱਕ ਛਪੜੀ ਵਿੱਚੋਂ ਇਸ਼ਨਾਨ ਕਰਕੇ ਸ਼ਹੀਦੀਆਂ ਪ੍ਰਾਪਤ ਕਰਦੇ ਰਹੇ। ਇਸ ਤਰ੍ਹਾਂ ਇਹ ਪੁਸਤਕ ਜਿੱਥੇ ਸ਼ਹੀਦਾਂ ਦੀ ਗਾਥਾ ਦੀ ਅਮਰ ਕਥਾ ਹੈ ਉੱਥੇ ਇਹ ਕਈ ਨਵੇਂ ਰੋਚਕ ਤੱਥਾਂ ਨੂੰ ਵੀ ਸਾਹਮਣੇ ਲਿਆਉਣ ਵਿੱਚ ਸਹਾਈ ਹੁੰਦੀ ਹੈ। ਪੁਸਤਕ ਵਿੱਚ ਤਤਕਾਲਕ ਨਾਮਧਾਰੀ 80 ਸ਼ਹੀਦਾਂ ਦੀ ਸੂਚੀ ਵੀ ਦਿੱਤੀ ਗਈ ਹੈ ਜੋ ਨਾਮਧਾਰੀ ਇਤਿਹਾਸ ਦੇ ਖੋਜੀਆਂ ਲਈ ਬੜੀ ਲਾਭਦਾਇਕ ਸਿੱਧ ਹੋ ਸਕਦੀ ਹੈ।

ਪ੍ਰਿੰ: ਬੇਅੰਤ ਕੌਰ ਜੀ ਦੀ ਇਸ ਪੁਸਤਕ ਦਾ ਮੈਂ ਸੱਚੇ ਦਿਲੋਂ ਸੁਆਗਤ ਕਰਦਾ ਹਾਂ ਅਤੇ ਕੌਮੀ ਸ਼ਹੀਦਾਂ ਦੇ ਇਸ ਗੌਰਵਮਈ ਵਿਰਸੇ ਦੀ ਯਾਦ ਨੂੰ ਸੁਰਜੀਤ ਕਰਨ ਲਈ ਉਹਨਾਂ ਦਾ ਧੰਨਵਾਦ ਵੀ ਕਰਦਾ ਹਾਂ ਜਿਹਨਾਂ ਨੇ ਬੜੀ ਰੋਚਕ, ਰਸਿਕ ਤੇ ਮਾਨਣਯੋਗ ਸਰਲ ਸ਼ੈਲੀ ਵਿੱਚ ਇਸ ਸਾਰੀ ਵਾਰਤਾ ਨੂੰ ਪਾਠਕਾਂ ਸਾਹਮਣੇ ਭੇਟ ਕਰਨ ਦਾ ਸਾਰਥਕ ਉਪਰਾਲਾ ਕੀਤਾ ਹੈ।

(ਪ੍ਰੋ: ਕਿਰਪਾਲ ਸਿੰਘ ਕਸੇਲ)

ਪਟਿਆਲਾ
ਮਿਤੀ: 16-11-2001
ਇੱਕ ਮੱਘਰ 2058

# 1

## ਅਪੂਰਵ ਬਲੀਦਾਨ

ਸਿੱਖ ਇਤਿਹਾਸ ਦੇ ਪੰਨਿਆਂ ਨੂੰ ਪੜ੍ਹ ਕੇ ਇੱਕ ਗੱਲ ਪੂਰਨ ਰੂਪ ਵਿੱਚ ਸਪਸ਼ਟ ਹੋ ਜਾਂਦੀ ਹੈ, ਕਿ ਉਹ ਪੰਨੇ ਸ਼ਹੀਦਾਂ ਦੀਆਂ ਗਾਥਾਵਾਂ, ਕੁਰਬਾਨੀਆਂ ਅਤੇ ਬਹਾਦਰੀ ਦੇ ਕਰਨਾਮਿਆਂ ਨਾਲ ਭਰਪੂਰ ਹਨ; ਉਹਨਾਂ ਉੱਤੇ ਸੁਨਹਿਰੀ ਅੱਖਰਾਂ ਵਿੱਚ ਲਿਖੇ ਹੋਏ ਸ਼ਹੀਦਾਂ ਦੇ ਨਾਮ ਲਿਸ਼-ਲਿਸ਼ ਕਰਦੇ ਹਨ; ਉਹ ਸਿੱਖਾਂ ਦੇ ਗੌਰਵਮਈ ਇਤਿਹਾਸ ਅਤੇ ਗਾਥਾਵਾਂ ਦਾ ਗੁਣਗਾਨ ਕਰਦੇ ਹਨ; ਉਹਨਾਂ ਨੇ ਪ੍ਰਾਚੀਨ ਵਿਰਸੇ ਨੂੰ ਸੰਭਾਲ ਕੇ ਸੁਰੱਖਿਅਤ ਰੱਖਿਆ ਹੋਇਆ ਹੈ; ਉਹਨਾਂ ਵਿੱਚੋਂ ਸ਼ਹੀਦਾਂ ਦਾ ਲਾਲ-ਲਾਲ ਲਹੂ ਡੁਲ੍ਹ-ਡੁਲ੍ਹ ਪੈਂਦਾ ਹੈ। ਸਾਰੇ ਵਿਸ਼ਵ ਇਤਿਹਾਸ ਵਿੱਚ ਐਨੀਆਂ ਕੁਰਬਾਨੀਆਂ ਅਤੇ ਸ਼ਹੀਦੀਆਂ ਸਿੱਖ ਇਤਿਹਾਸ ਤੋਂ ਬਿਨਾਂ ਕਿਧਰੇ ਵੀ ਨਹੀਂ ਮਿਲਦੀਆਂ।

ਜਦੋਂ ਕਦੇ ਵੀ ਕਿਸੇ ਨੇ ਸਿੱਖਾਂ ਦੀ ਅਣਖ ਨੂੰ ਵੰਗਾਰਿਆ, ਉਹ ਬਹਾਦਰ ਸੂਰਬੀਰ ਚੁਣੌਤੀਆਂ ਦਾ ਸਾਹਮਣਾ ਕਰਨ ਲਈ, ਆਪਣੀਆਂ ਜਾਨਾਂ ਨੂੰ ਹਥੇਲੀਆਂ ਤੇ ਰੱਖ ਕੇ ਮੈਦਾਨ ਵਿੱਚ ਕੁੱਦ ਪਏ; ਜਦੋਂ ਕਦੇ ਨਿਰਦੋਸ਼ਾਂ ਮਾਸੂਮਾਂ ਨੂੰ ਸਤਾਇਆ ਗਿਆ, ਉਹਨਾਂ ਉੱਤੇ ਜ਼ਬਰ, ਜ਼ੁਲਮ ਅਤਿਆਚਾਰ ਕੀਤੇ ਗਏ, ਉਹ ਵਰਿਆਮ, ਨਿਡਰ, ਨਿਝੱਕ ਹੋ ਕੇ ਉਹਨਾਂ ਦੀ ਸਹਾਇਤਾ ਲਈ ਭੱਜ ਪਏ; ਜਦੋਂ ਕਦੇ ਵੀ ਧਰਮ ਉੱਤੇ ਕਾਲੇ ਬੱਦਲ ਮੰਡਰਾਏ, ਉਹ ਬਿਜਲੀ ਬਣ ਕੇ ਦੁਸ਼ਟਾਂ ਦਾ ਸੰਹਾਰ ਕਰਨ ਲਈ ਘਰੋਂ ਬਾਹਰ ਨਿਕਲ ਕੇ ਆਪਾ ਵਾਰਨ ਲਈ ਤਿਆਰ ਹੋ ਗਏ। ਉਹ ਪਰਮ ਯੋਧੇ ਚਰਖੜੀਆਂ ਉੱਤੇ ਚੜ੍ਹੇ, ਬੰਦ ਬੰਦ ਕਟਵਾਏ, ਦੇਗਾਂ ਵਿੱਚ ਉਬਾਲੇ ਗਏ, ਆਰਿਆਂ ਨਾਲ ਦੁਫਾੜ ਕੀਤੇ ਗਏ ਪਰ ਉਹਨਾਂ ਦੇ ਬੁਲ੍ਹਾਂ ਤੇ ਸੀ ਤਕ ਨਾ ਆਈ। ਜਦੋਂ ਕਦੇ ਵੈਰੀਆਂ ਨੇ ਉਹਨਾ ਦੀ ਪਿਆਰੀ ਮਾਤਭੂਮੀ ਨੂੰ ਗੁਲਾਮੀ ਦੀਆਂ ਜ਼ੰਜ਼ੀਰਾਂ ਵਿੱਚ ਜਕੜਨ ਦੀ ਕੋਸ਼ਿਸ਼ ਕੀਤੀ, ਅਤੇ ਉਹਨਾਂ ਦੇ ਧਰਮ ਨੂੰ ਵੰਗਾਰਿਆ, ਉਹ ਨਿਰਭੈ ਯੋਧੇ ਚੁੱਪ ਨਾ ਬੈਠ ਸਕੇ, ਉਹਨਾਂ ਦੇ

ਹਿਰਦਿਆਂ ਅੰਦਰ ਜੋਸ਼ ਤੇ ਸਾਹਸ ਦਾ ਸਮੁੰਦ੍ਰ ਉਮਡ ਪਿਆ ਅਤੇ ਉਹ ਆਪਣੀ ਪਿਆਰੀ ਮਾਤ ਭੂਮੀ ਨੂੰ ਗੁਲਾਮੀ ਦੀਆਂ ਜੰਜ਼ੀਰਾਂ ਤੋਂ ਮੁਕਤ ਕਰਾਉਣ ਲਈ ਆਪਣੇ ਸਰੀਰ ਦਾ ਇੱਕ ਇੱਕ ਅੰਗ ਵਾਰਨ ਲਈ ਤਤਪਰ ਹੋ ਉਠੇ, ਤੋਪਾਂ ਦੇ ਗੋਲੇ ਆਪਣੀਆਂ ਚੌੜੀਆਂ ਛਾਤੀਆਂ ਉਪਰ ਸਹਾਰੇ, ਹੱਸ ਹੱਸ ਫਾਹੀ ਦੇ ਫੰਧਿਆਂ ਨੂੰ ਆਪਣਿਆ ਗਲਾਂ ਵਿੱਚ ਪਾ ਕੇ ਸ਼ਹੀਦੀਆਂ ਪ੍ਰਾਪਤ ਕੀਤੀਆਂ। ਉਹ ਸ਼ਹਾਦਤਾਂ ਕਿਉਂ ਨਾ ਪ੍ਰਾਪਤ ਕਰਦੇ ਜਦੋਂ ਉਹਨਾਂ ਨੂੰ ਗੁੜ੍ਹਤੀ ਹੀ ਇਹ ਦਿੱਤੀ ਗਈ ਸੀ-

ਜਉ ਤਉ ਪ੍ਰੇਮ ਖੇਲਣ ਕਾ ਚਾਉ।।<br>
ਸਿਰ ਧਰਿ ਤਲੀ ਗਲੀ ਮੇਰੀ ਆਉ।।<br>
ਇਤੁ ਮਾਰਗਿ ਪੈਰ ਧਰੀਜੈ।।<br>
ਸਿਰੁ ਦੀਜੈ ਕਾਣਿ ਨ ਕੀਜੈ।।

ਸ਼ਹਾਦਤ ਦੇ ਰਾਹਾਂ ਉੱਤੇ ਚਲਦੇ ਹੋਏ ਉਹ ਆਪਣਾ ਸੀਸ ਵਾਰਨ ਵਿੱਚ ਰਤਾ ਭਰ ਵੀ ਸੰਕੋਚ ਨਾ ਕਰਦੇ ਕਿਉਂ ਕਿ ਉਹਨਾਂ ਦੇ ਸਮੁਖ ਸੁਭ ਕਰਮਾਂ ਦਾ ਉਦੇਸ਼ ਸੀ ਅਤੇ ਜਿਸ ਦੀ ਪੂਰਤੀ ਲਈ ਉਹਨਾਂ ਦੇ ਬੁਲ੍ਹਾਂ ਤੇ ਇਸ ਵਰ ਦੀ ਮੰਗ ਸੀ-

ਦੇਹਿ ਸਿਵਾ ਬਰ ਮੋਹਿ ਇਹੈ<br>
ਸੁਭ ਕਰਮਨ ਤੇ ਕਬਹੂੰ ਨ ਟਰੋਂ।।

ਸ਼ਹਾਦਤਾਂ ਤੇ ਕੁਰਬਾਨੀਆਂ ਦਾ ਹੜ੍ਹ ਆ ਗਿਆ ਅਤੇ ਮਾਤਭੂਮੀ ਦੇ ਲਾਡਲੇ ਦੁਲਾਰਿਆਂ ਪਿਆਰਿਆਂ ਨੇ ਉਦੋਂ ਤਕ ਸਾਹ ਨਾ ਲਿਆ, ਜਦੋਂ ਤਕ ਆਪਣੇ ਦੇਸ਼ ਨੂੰ ਗੁਲਾਮੀ ਦੀਆਂ ਜੰਜੀਰਾਂ ਤੋਂ ਮੁਕਤ ਨਾ ਕਰਾ ਲਿਆ। ਦੇਸ਼ ਅਤੇ ਧਰਮ ਦੀ ਖਾਤਰ ਬੱਚਿਆਂ, ਬੁੱਢਿਆਂ, ਇਸਤ੍ਰੀਆਂ, ਮਰਦਾਂ ਸਭ ਨੇ ਮੋਢੇ ਨਾਲ ਮੋਢਾ ਜੋੜ ਕੇ ਸ਼ਹੀਦੀਆਂ ਪ੍ਰਾਪਤ ਕਰਨ ਲਈ ਲੰਬੀਆਂ ਲੰਬੀਆਂ ਕਤਾਰਾਂ ਬਣਾ ਲਈਆਂ। ਹਰ ਕੋਈ ਆਪਣੀ ਜਾਨ ਪਹਿਲਾਂ ਵਾਰਨ ਲਈ ਉਤਾਵਲਾ ਹੋ ਰਿਹਾ ਸੀ। ਉਹਨਾਂ ਦੀਆਂ ਮਹਾਨ ਕੁਰਬਾਨੀਆਂ, ਸ਼ਹੀਦੀਆਂ ਰੰਗ ਲਿਆਈਆਂ ਅਤੇ ਅੱਜ ਹਰ ਭਾਰਤਵਾਸੀ ਪਰਤੰਤ੍ਰਤਾ ਦੀਆਂ ਕੜੀਆਂ ਤੋਂ ਮੁਕਤ ਹੋ ਕੇ, ਆਜ਼ਾਦੀ ਪ੍ਰਾਪਤ ਕਰਕੇ ਸੁਖ ਦਾ ਸਾਹ ਲੈ ਰਿਹਾ ਹੈ, ਸੁਤੰਤਰ ਵਿਚਰ ਰਿਹਾ ਹੈ, ਸੁਤੰਤਰ ਵਿਹਾਰ ਕਰ ਰਿਹਾ ਹੈ, ਸੁਖਮਈ ਜੀਵਨ ਬਤੀਤ ਕਰ ਰਿਹਾ ਹੈ।

ਉਨ੍ਹਾਂ ਸ਼ਹੀਦਾਂ ਦੇ ਚਰਨਾਂ ਵਿੱਚ ਸ਼ਤ-ਸ਼ਤ ਪ੍ਰਣਾਮ। ਸਾਡਾ ਮਸਤਕ

ਉਹਨਾਂ ਦੀ ਮਧੁਰ ਯਾਦ ਵਿੱਚ ਝੁਕ ਜਾਂਦਾ ਹੈ ! ਅੱਖਾਂ ਸਜਲ ਹੋ ਉਠਦੀਆਂ ਹਨ ! ਹਿਰਦਾ ਧੰਨਵਾਦ ਅਤੇ ਅਹਿਸਾਨ ਹੇਠਾਂ ਦੱਬ ਜਾਂਦਾ ਹੈ ! ਦੋਵੇਂ ਹੱਥ ਸਨਮਾਨ ਸਹਿਤ ਜੁੜ ਜਾਂਦੇ ਹਨ !

ਹਰ ਗੁਰਸਿੱਖ ਪਰਿਵਾਰ ਨੂੰ ਜਦੋਂ ਕਦੇ ਵੀ ਜੀਵਨ ਦੇ ਔਖੇ ਪਲ ਆ ਘੇਰਦੇ ਹਨ, ਕਦੇ ਮਾਨਸਿਕ ਪੀੜਾ, ਤਣਾਉ, ਸਰੀਰਕ ਕਸ਼ਟ, ਰੋਗ ਪਰਿਵਰਤਿਤ ਪਰਸਥਿਤੀਆਂ ਕਰਕੇ ਅਸੰਤੁਸ਼ਟ ਪਲ, ਕਦੇ ਜੀਵਨ ਦੇ ਉਤਾਰ ਚੜ੍ਹਾਅ ਕਰਕੇ ਹੰਰਾਨੀ ਪਰੇਸ਼ਾਨੀ, ਕਦੇ ਮਨ ਦੀਆਂ ਇੱਛਾਵਾਂ ਦੀ ਪੂਰਤੀ ਤੇ ਤ੍ਰਿਪਤੀ ਨਾ ਹੋਣ ਕਰਕੇ ਅਤ੍ਰਿਪਤ, ਅਸ਼ਾਂਤ, ਕਦੇ ਵੈਰੀਆਂ ਦੁਸ਼ਟਾਂ ਦੀ ਵਿਰੋਧਤਾ, ਕਦੇ ਅਪਮਾਨ ਦੇ ਕੌੜੇ ਘੁੱਟ, ਕਦੇ ਜੀਵਨ ਦਾ ਵਿੱਕਾਪਨ, ਕਸੈਲਾਪਨ, ਕਦੇ ਗੜ-ਗੜ ਕਰਦੇ ਮੰਡਰਾਉਂਦੇ ਕਾਲੇ ਬੱਦਲਾਂ ਦੀ ਗੜ-ਗੜਾਹਟ, ਕਦੇ ਨਿਰਾਸਤਾ, ਕਦੇ ਉਦਾਸੀਨਤਾ, ਇਹੋ ਜਿਹੇ ਪਲਾਂ ਵਿੱਚ ਆਪਣੇ ਪਿਆਰੇ ਸਤਿਗੁਰੂ ਦੇ ਚਰਨਾਂ ਵਿੱਚ ਅਰਜੋਈਆਂ ਕਰਦੇ ਹਨ ਤੇ ਉਸਦੀ ਅਪਾਰ ਬਖਸ਼ਸ਼ ਮਿਹਰ ਦੀ ਦਾਤ ਮੰਗਦੇ ਹਨ,"ਹੇ ਸੱਚੇ ਪਾਤਸ਼ਾਹ, ਸ਼ਹੀਦ ਸਿੰਘਾ ਦਾ ਪਹਿਰਾ ਬਖਸ਼ੋ, ਤੇ ਸਾਡੀ ਰੱਖਿਆ ਕਰੋ।" ਆਪਣੀ ਭਾਵਨਾ ਤੇ ਯਥਾ ਸ਼ਕਤੀ ਅਨੁਸਾਰ ਪੁੰਨ ਦਾਨ ਕਰਦੇ ਹਨ।

ਭਾਈ ਕਾਨ੍ਹ ਸਿੰਘ ਜੀ ਮਹਾਨ ਕੋਸ਼ ਵਿੱਚ ਸ਼ਹੀਦ ਦਾ ਅਰਥ ਕਰਦੇ ਹਨ -

ਸ਼ਹਾਦਤ ਦੇਣ ਵਾਲਾ, ਗਵਾਹ, ਸਾਖੀ।

ਸੰਗਯਾ -

*ਅਜੇਹਾ ਕੰਮ ਕਰਨ ਵਾਲਾ ਜਿਸ ਦੀ ਲੋਕ ਸਾਖੀ ਦੇਣ।*

*ਧਰਮ ਯੁੱਧ ਵਿੱਚ ਜਿਸਨੇ ਜੀਵਨ ਅਰਪਿਆ ਹੈ।*

ਸ਼ਹੀਦ ਤੇ ਸ਼ਹਾਦਤ ਅਰਬੀ ਭਾਸ਼ਾ ਦੇ ਸ਼ਬਦ ਹਨ। ਸ਼ਹਾਦਤ ਗਵਾਹੀ ਨੂੰ ਕਿਹਾ ਜਾਂਦਾ ਹੈ, ਸ਼ਹੀਦ ਗਵਾਹੀ ਦੇਣ ਵਾਲੇ ਨੂੰ ਕਿਹਾ ਜਾਂਦਾ ਹੈ। ਸ਼ਹੀਦ ਕੋਈ ਆਮ ਸਾਧਾਰਨ ਮਨੁੱਖ ਨਹੀ ਹੁੰਦੇ, ਉਹ ਸੂਰਬੀਰ, ਨਿਡਰ, ਨਿਝੱਕ ਹੁੰਦੇ ਹਨ। ਉਹ ਸਵਾਰਥੀ ਨਹੀ ਹੁੰਦੇ, ਸਗੋਂ ਪਰਹਿੱਤ ਲਈ ਆਪਾ ਵਾਰਨ ਲਈ ਤਤਪਰ ਰਹਿੰਦੇ ਹਨ, ਦੀਨ ਦੁਨੀਆ ਦੇ ਸਹਾਇਕ ਬਣਦੇ ਹਨ, ਉਹਨਾਂ ਨੂੰ ਦੁਸ਼ਟਾਂ ਕੋਲੋਂ ਬਚਾਉਂਦੇ ਹਨ, ਉਹਨਾਂ ਦੇ ਦੁੱਖਾਂ ਦਾ, ਕਸ਼ਟਾਂ ਦਾ, ਨਿਵਾਰਨ ਕਰਦੇ ਹਨ, ਉਹ ਜੂਝਦੇ ਰਹਿੰਦੇ ਹਨ, ਭਾਵੇਂ ਉਹਨਾਂ ਨੂੰ ਆਪਣੇ ਸਰੀਰ ਦਾ ਪੁਰਜ਼ਾ ਪੁਰਜ਼ਾ ਵੀ ਕਿਉਂ ਨਾ ਕਟਾਉਣਾ ਪਵੇ।

ਸੂਰਾ ਸੋ ਪਹਿਚਾਨੀਐ, ਜੁ ਲਰੈ ਦੀਨ ਕੇ ਹੇਤ।।
ਪੁਰਜਾ ਪੁਰਜਾ ਕਟਿ ਮਰੈ, ਕਬਹੂ ਨ ਛਾਡੈ ਖੇਤੁ।।

ਸ਼ਹੀਦ ਸਿਰਫ ਇੱਕ ਕੌਮ ਲਈ ਕੁਰਬਾਨ ਨਹੀ ਹੁੰਦੇ, ਸਗੋਂ ਉਹ ਤਾਂ ਸਮੁੱਚੀ ਮਾਨਵਤਾ ਦੇ ਭਲੇ ਲਈ ਤਤਪਰ ਰਹਿੰਦੇ ਹਨ, ਆਪਾ ਨਿਛਾਵਰ ਕਰਨ ਲਈ ਬੇਕਰਾਰ ਰਹਿੰਦੇ ਹਨ, ਉਹ ਹਰ ਪ੍ਰਾਣੀ ਉੱਤੇ ਹੋ ਰਹੇ ਜ਼ਬਰ, ਜ਼ੁਲਮ, ਤਸ਼ੱਦਦ, ਅਤਿਆਚਾਰ ਦਾ ਡੱਟਕੇ ਮੁਕਾਬਲਾ ਕਰਦੇ ਹਨ, ਇਸ ਦੇ ਬਦਲੇ ਭਾਵੇਂ ਉਹਨਾਂ ਨੂੰ ਆਪਣੇ ਪ੍ਰਾਣਾਂ ਦਾ ਬਲੀਦਾਨ ਹੀ ਕਿਉਂ ਨਾ ਦੇਣਾ ਪਵੇ। ਉਹ ਸੂਰਬੀਰ ਬਹਾਦਰ ਸਿਰ ਤਲੀ ਤੇ ਧਰਕੇ ਮਰਨਾ ਜਾਣਦੇ ਹਨ, ਉਹ ਮੌਤ ਨੂੰ ਮਖੌਲ ਸਮਝਦੇ ਹਨ ਅਤੇ ਹੱਸ ਹੱਸ ਕੇ ਉਸ ਨੂੰ ਗਲਵਕੜੀਆਂ ਪਾਉਂਦੇ ਹਨ।

ਕਬੀਰ ਐਸੀ ਹੋਇ ਪਰੀ, ਮਨ ਕੋ ਭਾਵਤੁ ਕੀਨੁ।।
ਮਰਨੇ ਤੇ ਕਿਆ ਡਰਪਨਾ, ਜਬ ਹਾਥਿ ਸਿਧਉਰਾ ਲੀਨ।।
- ਕਬੀਰ ਜਿਸੁ ਮਰਨੇ ਤੇ ਜਗੁ ਡਰੈ, ਮੇਰੇ ਮਨਿ ਆਨੰਦੁ।।
ਮਰਨੇ ਹੀ ਤੇ ਪਾਈਐ, ਪੂਰਨੁ ਪਰਮਾਨੰਦੁ।।

ਇਤਿਹਾਸ ਦੇ ਪੰਨੇ ਸਪਸ਼ਟ ਕਰਦੇ ਹਨ ਕਿ ਅਨਗਿਣਤ ਹਨ ਉਹ ਗੁਰਸਿੱਖ, ਜਿਨ੍ਹਾਂ ਨੇ ਨਿਸਵਾਰਥੀ ਹੋ ਕੇ ਆਪਣੇ ਅਨੂਠੇ ਜੀਵਨ ਦਾ ਬਲੀਦਾਨ ਦਿੱਤਾ। ਧਰਮ ਤੇ ਦੇਸ਼ ਦੀ ਖਾਤਰ ਸਾਹਿਬਜ਼ਾਦਿਆਂ ਨੇ ਹੱਸ ਹੱਸ ਕੇ ਅਦੁੱਤੀ ਕੁਰਬਾਨੀ ਦਿੱਤੀ ਜਿਸ ਦੀ ਮਿਸਾਲ ਸਾਰੇ ਵਿਸ਼ਵ ਇਤਿਹਾਸ ਵਿੱਚ ਨਹੀ ਮਿਲਦੀ। ਭਾਈ ਦਿਆਲਾ ਦੇਗ ਵਿੱਚ ਉੱਬਲ ਰਿਹਾ ਸੀ ਤੇ ਰਸਨਾ ਤੋਂ ਆਪਣੇ ਪਿਆਰੇ ਸਤਿਗੁਰੂ ਦਾ ਨਾਮ ਜਪ ਰਿਹਾ ਸੀ, ਭਾਈ ਤਾਰੂ ਸਿੰਘ ਵਰਗਿਆਂ ਖੋਪਰ ਲੁਹਾ ਕੇ ਵੀ ਸ਼ਾਂਤ ਚਿੱਤ ਅਡੋਲ ਆਪਣੇ ਸਤਿਗੁਰੂ ਦਾ ਭਾਣਾ ਮਨਾ ਰਹੇ ਸਨ, ਭਾਈ ਮਨੀ ਸਿੰਘ ਨੇ ਆਪਣੇ ਬੰਦ ਬੰਦ ਕਟਵਾ ਕੇ ਵੀ ਸੀ ਨਹੀ ਉਚਾਰੀ, ਹਾਏ ਨਹੀ ਕੀਤੀ। ਸਗੋਂ ਆਪਣੇ ਪਿਆਰੇ ਦਾ ਸ਼ੁਕਰਾਨਾ ਕੀਤਾ, ਬਾਬਾ ਬੰਦਾ ਬਹਾਦਰ ਦੀ ਸ਼ਹਾਦਤ ਆਪਣੇ ਆਪ ਵਿੱਚ ਇੱਕ ਮਿਸਾਲ ਹੈ। ਮਹਿਤਾਬ ਸਿੰਘ, ਸੁੱਖਾ ਸਿੰਘ, ਬਾਬਾ ਦੀਪ ਸਿੰਘ, ਸੁਬੇਗ ਸਿੰਘ, ਅਕਾਲੀ ਬਾਬਾ ਫੂਲਾ ਸਿੰਘ, ਸ੍ਰ: ਹਰੀ ਸਿੰਘ ਨਲੂਆ, ਸ਼ਾਮ ਸਿੰਘ ਅਟਾਰੀ ਵਰਗੇ ਨੇ ਆਪਣੇ ਜੀਵਨ ਦਾ ਬਲੀਦਾਨ ਦੇ ਕੇ ਸੁੱਤੀ ਕੌਮ ਨੂੰ ਹਲੂਣਿਆ। ਬੀਹਲਾ ਸਿੰਘ, ਹਾਕਮ ਸਿੰਘ, ਲਹਿਣਾ ਸਿੰਘ, ਫਤਹਿ ਸਿੰਘ ਨੇ ਆਪਣੇ ਪਿਆਰੇ ਸਤਿਗੁਰੂ ਰਾਮ ਸਿੰਘ ਜੀ ਦੀ ਰਜ਼ਾ ਵਿੱਚ

ਰਹਿੰਦਿਆਂ ਹੋਇਆਂ ਅੰਮ੍ਰਿਤਸਰ ਵਿਖੇ ਹੱਸਦਿਆਂ ਹੱਸਦਿਆਂ ਫਾਹੀ ਦੇ ਫੰਧਿਆਂ ਨੂੰ ਆਪਣੇ ਗਲੰ ਵਿੱਚ ਪਾ ਕੇ ਸ਼ਹਾਦਤ ਪ੍ਰਾਪਤ ਕੀਤੀ; ਸੂਬਾ ਗਿਆਨਾ ਸਿੰਘ ਤੇ ਰਤਨ ਸਿੰਘ ਨੇ ਸੈਂਟਰਲ ਜੇਲ੍ਹ ਲੁਧਿਆਣਾ ਦੇ ਬਾਹਰ ਹੱਸ-ਹੱਸ ਕੇ ਗਲ ਵਿੱਚ ਫਾਹੀ ਦੇ ਫੰਧੇ ਪਾ ਕੇ ਆਪਣੇ ਜੀਵਨ ਨੂੰ ਸਾਰਥਕ ਕੀਤਾ; ਮਲੇਰ ਕੋਟਲਾ ਵਿਖੇ ਤਾਂ ਸ਼ਹੀਦਾਂ ਦਾ ਹੜ ਹੀ ਆ ਗਿਆ। ਸ੍ਰ: ਹੀਰਾ ਸਿੰਘ, ਲਹਿਣਾ ਸਿੰਘ, ਵਰਿਆਮ ਸਿੰਘ ਤੇ ਬਾਰ੍ਹਾਂ ਸਾਲ ਦੇ ਅਣਖੀਲੇ ਬਾਲਕ ਬਿਸ਼ਨ ਸਿੰਘ ਨੇ ਧਰਮ ਤੇ ਦੇਸ਼ ਦੀ ਖਾਤਰ ਆਪਣੇ ਜਿਸਮ ਦੇ ਫੀਤੇ ਫੀਤੇ ਕਰਵਾ ਕੇ ਆਪਾ ਬਲੀਦਾਨ ਕੀਤਾ। ਇੱਕ ਨੌ ਸਾਲ ਦੇ ਬਾਲਕ ਹਰਨਾਮ ਸਿੰਘ ਨੂੰ ਉਸਦੇ ਮਾਮੇ ਸੁਹੇਲ ਸਿੰਘ ਦੀ ਪਿੱਠ ਨਾਲ ਬੰਨ੍ਹ ਕੇ ਤੋਪ ਨਾਲ ਬੋਟੀ-ਬੋਟੀ ਕਰ ਦਿੱਤਾ ਗਿਆ।

ਇਸ ਤਰ੍ਹਾਂ ਸੂਰਬੀਰ, ਵਰਿਆਮ, ਨਿਰਭੈ, ਨਿਡਰ ਯੋਧਿਆਂ ਦੇ ਹਿਰਦੇ ਅੰਦਰ ਧਰਮ ਦੇਸ਼ ਲਈ ਸ਼ਹੀਦ ਹੋਣ ਦੀ ਤੀਵਰ ਲੋਚਾ ਪ੍ਰਬਲ ਹੁੰਦੀ ਹੈ। ਉਹਨਾ ਦਾ ਅਪੂਰਵ ਬਲੀਦਾਨ ਕੌਮ ਵਿੱਚ ਜਾਨ ਪਾ ਦਿੰਦਾ ਹੈ-

*ਡੁਲ੍ਹੇ ਜਦ ਖੂਨ ਸ਼ਹੀਦਾਂ ਦਾ,*
*ਤਕਦੀਰ ਬਦਲਦੀ ਕੌਮਾਂ ਦੀ।*
*ਰੰਬੀਆਂ ਨਾਲ ਖੋਪਰ ਲਹਿੰਦੇ ਜਾਂ,*
*ਤਸਵੀਰ ਬਦਲਦੀ ਕੌਮਾਂ ਦੀ।*

ਉਹ ਤਕਦੀਰ ਤੇ ਤਸਵੀਰ ਬਦਲ ਦਿੰਦੇ ਹਨ। ਉਹ ਹਮੇਸ਼ਾ ਐਸੇ ਅਵਸਰ ਦੇ ਉਡੀਕਵਾਨ ਰਹਿੰਦੇ ਹਨ, ਜਦੋਂ ਉਹ ਮੌਤ ਨੂੰ ਗਲਵਕੜੀ ਪਾ ਕੇ ਆਨੰਦ ਮਾਣ ਸਕਣ।

ਸਤਿਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ-

**ਪਹਿਲਾ ਮਰਣੁ ਕਬੂਲਿ, ਜੀਵਣ ਕੀ ਛਡਿ ਆਸ।।**
**ਹੋਹੁ ਸਭਨਾ ਕੀ ਰੇਣੁਕਾ, ਤਉ ਆਉ ਹਮਾਰੈ ਪਾਸਿ।।**

# 2

## ਸ੍ਰੀ ਗੁਰੂ ਅਰਜਨ ਦੇਵ ਜੀ
## ਸ਼ਹੀਦਾਂ ਦੇ ਸਿਰਤਾਜ

ਸ੍ਰੀ ਗੁਰੂ ਅਰਜਨ ਦੇਵ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਦੀ ਉੱਤੇ ਪੰਜਵੇਂ ਸਤਿਗੁਰੂ ਦੇ ਰੂਪ ਵਿੱਚ ਸੁਭਾਇਮਾਨ ਹੋਏ। ਆਪ ਜੀ ਦਾ ਅਵਤਾਰ ਸ੍ਰੀ ਗੁਰੂ ਰਾਮ ਦਾਸ ਜੀ ਅਤੇ ਮਾਤਾ ਭਾਨੀ ਜੀ ਦੇ ਗ੍ਰਿਹਿ ਵਿਖੇ 16 ਵੈਸਾਖ ਸੰਮਤ 1620 ਤਦਨੁਸਾਰ 15 ਅਪ੍ਰੈਲ ਈ: ਸੰਨ 1563 ਨੂੰ ਗੋਇੰਦਵਾਲ ਸਾਹਿਬ ਵਿਖੇ ਹੋਇਆ। ਆਪ ਜੀ ਨੂੰ ਨਾਨਾ ਸ੍ਰੀ ਗੁਰੂ ਅਮਰ ਦਾਸ ਜੀ ਅਤੇ ਪਿਤਾ ਸਤਿਗੁਰੂ ਰਾਮ ਦਾਸ ਜੀ ਕੋਲੋਂ ਗੁਰਮਤਿ ਦੀ ਗੁੜ੍ਹਤੀ ਵਿਰਸੇ ਵਿੱਚ ਹੀ ਪ੍ਰਾਪਤ ਹੋਈ ਅਤੇ ਬਚਪਨ ਵਿੱਚ ਹੀ 'ਦੋਹਿਤਾ ਬਾਣੀ ਦਾ ਬੋਹਿਥਾ' ਦਾ ਵਰ ਪ੍ਰਾਪਤ ਹੋਇਆ। ਆਪ ਜੀ ਤੋਂ ਵੱਡੇ ਦੋ ਭਰਾ ਬਾਬਾ ਪ੍ਰਿਥੀ ਚੰਦ ਅਤੇ ਬਾਬਾ ਮਹਾਂਦੇਵ ਸਨ ਪਰ ਗੁਰਗੱਦੀ ਦੇ ਲਾਇਕ ਆਪ ਜੀ ਹੀ ਬਣੇ, ਕਿਉਂਕਿ ਆਪ ਜੀ ਅਨੰਤ ਗੁਣਾਂ ਦੇ ਧਾਰਨੀ ਅਤੇ ਆਪਣੇ ਪਿਤਾ ਜੀ ਦੇ ਪਰਮ ਆਗਿਆਕਾਰੀ ਸਨ। ਉਹਨਾਂ ਦਾ ਆਪਣੇ ਪੂਜਯ ਸਤਿਗੁਰੂ ਲਈ ਅਥਾਹ ਪਿਆਰ ਅਤੇ ਸ਼ਰਧਾ ਉਹਨਾਂ ਦੁਆਰਾ ਲਿਖੇ ਪੱਤਰਾਂ ਤੋਂ ਸਪਸ਼ਟ ਹੈ।

ਮੇਰਾ ਮਨੁ ਲੋਚੈ ਗੁਰ ਦਰਸਨ ਤਾਈ।।
ਬਿਲਪ ਕਰੇ ਚਾਤ੍ਰਿਕ ਕੀ ਨਿਆਈ।।
ਤ੍ਰਿਖਾ ਨ ਉਤਰੈ ਸਾਂਤਿ ਨ ਆਵੈ।।
ਬਿਨੁ ਦਰਸਨ ਸੰਤ ਪਿਆਰੇ ਜੀਉ।।

ਆਪਣੇ ਪਿਆਰੇ ਸਤਿਗੁਰੂ ਪ੍ਰੀਤਮ ਦੇ ਦਰਸ਼ਨਾਂ ਤੋਂ ਬਿਨਾ, ਉਹ ਚਾਤ੍ਰਿਕ ਵਾਂਗ ਵਿਰਲਾਪ ਕਰਦੇ ਰਹੇ, ਪਰ ਹੁਕਮ ਦੀ ਉਲੰਘਣਾਂ ਨਾ ਕੀਤੀ। ਭਾਦਰੋਂ ਸੰਮਤ 1638 (ਅਗਸਤ ਸੰਨ 1581) ਵਿੱਚ ਆਪ ਜੀ ਗੁਰਗੱਦੀ ਤੇ ਸੁਸ਼ੋਭਿਤ ਹੋਏ। ਆਪ ਜੀ ਨੇ ਦਸਵੰਧ ਦੀ ਪ੍ਰਥਾ ਨੂੰ ਤੋਰਿਆ ਅਤੇ ਪ੍ਰੇਮੀਆਂ

ਨੂੰ ਗੁਰੂ ਘਰ ਲਈ ਦਸਵੰਧ ਕੱਢਣ ਦੀ ਪ੍ਰੇਰਨਾ ਦੇ ਕੇ ਉਹਨਾਂ ਦੀ ਮਾਇਆ ਨੂੰ ਸਾਰਥਕ ਕਰਨ ਦੀ ਜਾਚ ਦੱਸੀ। ਆਪ ਜੀ ਨੇ ਆਪਣੇ ਤੋਂ ਪਹਿਲੇਂ ਗੁਰੂ ਸਾਹਿਬਾਨ ਦੀ ਬਾਣੀ, ਭੱਟਾਂ, ਭਗਤਾਂ ਦੀਆਂ ਬਾਣੀਆਂ ਨੂੰ ਸੰਕਲਿਤ ਕਰਕੇ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦੀ ਰਚਨਾ ਕੀਤੀ ਅਤੇ ਸਾਰੇ ਜਗਤ ਨੂੰ ਇੱਕ ਅਲੌਕਿਕ, ਰੂਹਾਨੀਅਤ ਭਰਪੂਰ ਧਾਰਮਿਕ ਗ੍ਰੰਥ ਪ੍ਰਦਾਨ ਕੀਤਾ। ਸਮੁੱਚਾ ਜਗਤ ਇਸ ਗ੍ਰੰਥ ਨੂੰ ਪ੍ਰਾਪਤ ਕਰਕੇ ਧੰਨ ਧੰਨਯ ਹੋ ਗਿਆ। ਆਪ ਜੀ ਨੇ ਸੰਮਤ 1645 ਵਿੱਚ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਸੰਤੋਖ ਸਰ ਪੱਕਾ ਕਰਵਾਇਆ ਅਤੇ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਸੁੰਦਰ ਉਸਾਰੀ ਕਰਵਾ ਕੇ ਸਾਰੇ ਵਿਸ਼ਵ ਨੂੰ ਇੱਕ ਅਜੂਬਾ ਪ੍ਰਦਾਨ ਕੀਤਾ। ਉਸ ਵੇਲੇ ਦੇ ਬਾਦਸ਼ਾਹ ਜਹਾਂਗੀਰ ਦਾ ਇੱਕ ਦੀਵਾਨ ਚੰਦੂ ਸੀ। ਉਸਦੀ ਲੜਕੀ ਵਿਆਹ ਦੇ ਯੋਗ ਸੀ ਅਤੇ ਉਸਦੇ ਸਲਾਹਕਾਰਾਂ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਸੁਯੋਗ ਵਰ ਵਜੋਂ ਪਸੰਦ ਸਨ। ਉਹਨਾਂ ਨੇ ਚੰਦੂ ਨੂੰ ਸਲਾਹ ਦਿੱਤੀ ਕਿ ਉਹ ਆਪਣੀ ਲੜਕੀ ਦਾ ਰਿਸ਼ਤਾ ਸ੍ਰੀ ਹਰਿਗੋਬਿੰਦ ਸਾਹਿਬ ਜੀ ਨਾਲ ਕਰ ਦੇਵੇ। ਪਰ ਚੰਦੂ ਬਹੁਤ ਹੰਕਾਰੀ ਸੀ ਅਤੇ ਆਪਣੇ ਆਪ ਨੂੰ ਬਹੁਤ ਉੱਚਾ ਤੇ ਧਨਵਾਨ ਸਮਝਦਾ ਸੀ। ਫਿਰ ਵੀ ਆਪਣੇ ਸਲਾਹਕਾਰਾਂ ਦੇ ਕਹਿਣ ਤੇ ਉਸਨੇ ਰਿਸ਼ਤਾ ਕਰਨ ਲਈ ਮਨ ਬਣਾ ਲਿਆ ਅਤੇ ਹੰਕਾਰ ਵਿੱਚ ਆ ਕੇ ਕਹਿਣ ਲੱਗਾ ਕਿ ਉਸਦੀ ਲੜਕੀ ਉੱਚੀ ਕੁਲ ਦੀ ਹੈ ਉਸਦਾ ਰਿਸ਼ਤਾ ਨੀਵੀਂ ਕੁਲ ਵਿੱਚ ਕਿਵੇਂ ਜੁੜ ਸਕਦਾ ਹੈ, ਇਹ ਤਾਂ ਚੁਬਾਰੇ ਦੀ ਇੱਟ ਮੋਰੀ ਨੂੰ ਲੱਗਣ ਵਾਲੀ ਗੱਲ ਹੈ।

*ਤਨੀਆ ਈਂਟ ਚੁਬਾਰੇ ਕੀ ਮਮ*<br>
*ਮੋਰੀ ਸਮ ਕੁਲ ਮਹਿੰਦੀ ਸੋਇ।*<br>
*ਜਥਾ ਯੋਗ ਨਹਿ ਕਛੂ ਬਿਚਾਰਯੋ*<br>
*ਅਸ-ਮੰਜਸ ਜਾਨੈਂ ਸਭ ਕੋਇ।*

ਉਧਰ ਸਤਿਗੁਰੂ ਜੀ ਨੂੰ ਉਸ ਦੇ ਹੰਕਾਰ ਅਤੇ ਮਨਸੂਬਿਆਂ ਬਾਰੇ ਸਿੱਖਾਂ ਰਾਹੀ ਪਤਾ ਲੱਗ ਗਿਆ। ਹਰਿ ਜੀ ਨੂੰ ਤਾਂ ਅਹੰਕਾਰ ਬਿਲਕੁਲ ਪਸੰਦ ਨਹੀ, ਉੱਥੇ ਅਹੰਕਾਰੀਆਂ ਲਈ ਰਤਾ ਭਰ ਵੀ ਥਾਂ ਨਹੀ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਰਿਸ਼ਤਾ ਸਵੀਕਾਰ ਕਰਨ ਤੋਂ ਸਾਫ ਇਨਕਾਰ ਕਰ ਦਿੱਤਾ। ਉਹਨਾਂ ਦੇ ਇਨਕਾਰ ਨੇ ਚੰਦੂ ਦੇ ਹੰਕਾਰ ਨੂੰ ਜ਼ੋਰ ਦੀ ਹਵਾ ਦੇ ਦਿੱਤੀ ਅਤੇ ਉਸਨੇ ਬਦਲਾ ਲੈਣ ਦੀ ਖਾਤਿਰ ਜਹਾਂਗੀਰ ਬਾਦਸ਼ਾਹ ਕੋਲ

ਬਹੁਤ ਚੁਗਲੀਆਂ ਕੀਤੀਆਂ। ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਲਾਹੌਰ ਆਪਣੇ ਇੱਕ ਸੇਵਕ ਦੇ ਘਰ ਦਰਸ਼ਨ ਦੇ ਰਹੇ ਸਨ, ਉਸ ਵੇਲੇ ਚੰਦੂ ਨੇ ਜਾ ਕੇ ਜਹਾਂਗੀਰ ਬਾਦਸ਼ਾਹ ਦੇ ਕੰਨ ਭਰੇ ਕਿ ਗੁਰੂ ਜੀ ਲਾਹੌਰ ਵਿਖੇ ਆ ਕੇ ਵੀ ਬਾਦਸ਼ਾਹ ਸਲਾਮਤ ਨੂੰ ਮਿਲਣ ਨਹੀਂ ਆਏ। ਉਹ ਆਪਣੇ ਆਪ ਨੂੰ ਸੱਚੇ ਪਾਤਸ਼ਾਹ ਅਖਵਾਉਂਦੇ ਹਨ ਅਤੇ ਉਹਨਾਂ ਕੋਲ ਬਹੁਤ ਖਜਾਨਾ ਹੈ। ਉਹਨਾਂ ਨੇ ਸ਼ਾਹਜ਼ਾਦੇ ਖ਼ੁਸਰੋ, ਜੋ ਕਿ ਬਾਗ਼ੀ ਹੈ, ਨੂੰ ਸ਼ਰਨ ਦਿੱਤੀ ਅਤੇ ਮਾਇਕ ਸਹਾਇਤਾ ਵੀ ਦਿੱਤੀ ਹੈ।

*ਯਹਿ ਬਿਧਿ ਚੰਦੂ ਦੁਸ਼ਟ ਰਿਸਾਯੋ।*<br>
*ਅਵਸਰ ਪਾਇ ਸ਼ਾਹਿ ਢਿਗ ਜਾਯੋ।*<br>
*ਕਹਯੋ ਯਾਂਹਿ ਢਿਗ ਬਹੁਤ ਖਜ਼ਾਨਾ।*<br>
*ਹੈ ਕਹਿਲਾਵਤ ਸ਼ਾਹਿ ਸਚਾਨਾ।*

ਇਹ ਸਾਰਾ ਬ੍ਰਿਤਾਂਤ ਸੁਣ ਕੇ ਬਾਦਸ਼ਾਹ ਨੇ ਗੁਰੂ ਜੀ ਨੂੰ ਆਪਣੇ ਦਰਬਾਰ ਵਿੱਚ ਬੁਲਾਇਆ। ਜਦੋਂ ਗੁਰੂ ਜੀ ਦਰਬਾਰ ਵਿੱਚ ਆਏ ਤਾਂ ਬਾਦਸ਼ਾਹ ਆਪ ਜੀ ਦੇ ਨੂਰਾਨੀ ਚਿਹਰੇ ਅਤੇ ਜਲਵੇ ਤੋਂ ਅਤਿ ਪ੍ਰਭਾਵਿਤ ਹੋਇਆ, ਪਰ ਇੱਕ ਬਾਗ਼ੀ ਨੂੰ ਸ਼ਰਨ ਦੇਣ ਕਰਕੇ ਉਹਨਾਂ ਨੂੰ ਦੋ ਲੱਖ ਰੁਪਏ ਦਾ ਭੁਗਤਾਨ ਕਰਨ ਲਈ ਕਿਹਾ। ਗੁਰੂ ਜੀ ਨੇ ਮਾਇਆ ਦੇਣ ਤੋਂ ਅਸਮਰੱਥਤਾ ਪ੍ਰਗਟ ਕੀਤੀ। ਉਸਤੋਂ ਉਪਰੰਤ ਬਾਦਸ਼ਾਹ ਸਿੰਧ ਵੱਲ ਨੂੰ ਰਵਾਨਾ ਹੋ ਗਿਆ ਅਤੇ ਚੰਦੂ ਗੁਰੂ ਜੀ ਨੂੰ ਆਪਣੇ ਘਰ ਲੈ ਗਿਆ। ਘਰ ਪਹੁੰਚ ਕੇ ਚੰਦੂ ਨੇ ਸਤਿਗੁਰੂ ਜੀ ਨੂੰ ਰਿਸ਼ਤੇ ਲਈ ਇੱਕ ਵਾਰੀ ਫਿਰ ਮਜਬੂਰ ਕੀਤਾ। ਗੁਰੂ ਜੀ ਨੇ ਉੱਤਰ ਦਿੱਤਾ ਕਿ ਉਹ ਆਪਣੇ ਫੈਸਲੇ ਤੇ ਅਟੱਲ ਹਨ ਅਤੇ ਚੰਦੂ ਦੀ ਜੋ ਮਰਜ਼ੀ ਹੈ ਉਹ ਕਰ ਲਵੇ। ਬਾਰ ਬਾਰ ਰਿਸ਼ਤਾ ਪ੍ਰਵਾਨ ਕਰਨ ਲਈ ਦਬਾਅ ਪਾਇਆ ਗਿਆ ਪਰ ਸਤਿਗੁਰੂ ਜੀ ਨੇ ਇਹ ਪ੍ਰਵਾਨ ਨਾ ਕੀਤਾ। ਚੰਦੂ ਨੇ ਇਸ ਨੂੰ ਆਪਣੀ ਹੇਠੀ ਸਮਝਿਆ ਅਤੇ ਸਤਿਗੁਰੂ ਜੀ ਨੂੰ ਤਸੀਹੇ ਦੇਣ ਦਾ ਮਨ ਬਣਾਇਆ। ਫਿਰ ਸਤਿਗੁਰੂ ਜੀ ਨੂੰ ਕੈਦ ਕਰ ਲਿਆ ਗਿਆ। ਉਹਨਾਂ ਦੇ ਨਾਲ ਜਿਹੜੇ ਪੰਜ ਸਿੱਖ ਸਨ—ਪੈੜਾ, ਪੈਰਾਣਾ, ਜੇਠਾ, ਲੰਗਾਹਾ ਅਤੇ ਬਿਧੀ ਚੰਦ, ਇਹਨਾਂ ਪੰਜਾਂ ਨੂੰ ਇਕੱਠਿਆਂ ਕਿਸੇ ਹੋਰ ਕੈਦ ਵਿੱਚ ਸੁੱਟ ਦਿੱਤਾ ਗਿਆ। ਸਤਿਗੁਰੂ ਜੀ ਨੂੰ ਪਹਿਲਾਂ ਉਬਲਦੀ ਦੇਗ ਵਿੱਚ ਬਿਠਾ ਦਿੱਤਾ ਅਤੇ ਹੇਠਾਂ ਹੋਰ ਅੱਗ ਤੇਜ਼ ਕਰ ਦਿੱਤੀ। ਭਾਈ ਪੈਰਾਣਾ ਇਹ ਸਭ ਕੁਝ ਨਾ ਸਹਾਰ ਸਕਿਆ ਅਤੇ ਉਸਨੇ

ਜਾ ਕੇ ਸਤਿਗੁਰੂ ਜੀ ਕੋਲ ਅਰਜ਼ ਕੀਤੀ,''ਗਰੀਬ ਨਿਵਾਜ਼ ਮੈਨੂੰ ਆਗਿਆ ਦਿਓ ਤੇ ਮੈ ਦਿੱਲੀ ਤੇ ਲਾਹੌਰ ਦੀ ਇੱਟ ਨਾਲ ਇੱਟ ਵਜਾ ਦਿਆਂ, ਤੁਰਕਾਂ ਨੂੰ ਜੜ੍ਹ ਤੋਂ ਉਖਾੜ ਦਿਆਂ ਅਤੇ ਚੰਦੂ ਦੀ ਸਾਰੀ ਕੁਲ ਨੂੰ ਤਬਾਹ ਕਰ ਦਿਆਂ।'' ਇਹ ਗੱਲ ਸੁਣ ਕੇ ਗੁਰੂ ਸਾਹਿਬ ਨੇ ਭਾਈ ਪੈਰਾਣਾ ਨੂੰ ਇਹ ਸਭ ਕੁਝ ਕਰਨ ਤੋ ਵਰਜ ਦਿੱਤਾ ਅਤੇ ਗੁਰੂ ਦਾ ਭਾਣਾ ਮੰਨਣ ਅਤੇ ਆਪਣੀ ਸ਼ਕਤੀ ਨੂੰ ਜਰਨ ਲਈ ਕਿਹਾ। ਇਸਦਾ ਵਰਣਨ ਗਿਆਨੀ ਗਿਆਨ ਸਿੰਘ ਜੀ ਸ੍ਰੀ ਗੁਰੂ ਪੰਥ ਪ੍ਰਕਾਸ਼ ਵਿੱਚ ਇਸ ਤਰ੍ਹਾਂ ਕਰਦੇ ਹਨ-

*ਅਰਜ ਗੁਰੂ ਢਿਗ ਦੌਰ ਸੁ ਕਰੀ,*
*ਹੇ ਗੁਰੂ ਦਿਹੁ ਇਸ਼ਾਰਤ ਜਰੀ।*
*ਦਿੱਲੀ ਲਵ ਪੁਰ ਕੋ ਗਹਿ ਕਰ ਮੈ।*
*ਮੇਚਨ ਦਿ ਜਾਯੋ ਭਿੜਾਇ ਦਿਹੁਂ ਹਰ ਮੈ।*
*ਕਹੋ ਤ ਤੁਰਕਨ ਮੂਲ ਉਪਾਰੋਂ।*
*ਯਾ ਚੰਦੂ ਕੋ ਸਹਿ ਕੁਲ ਗਾਰੋਂ।*
*ਗੁਰੂ ਕਹਯੋ ਜਹਿਂ ਤੇ ਤੈ ਪਾਈ।*
*ਸਕਤਿ ਤਹਾਂ ਕਿਯਾ ਨਹੀ ਇਤਾਈ।*
*ਜਰਨਾ ਕਰ ਨਾਂਹਿ ਤ ਖਿਰ ਲੈ ਹੈ।*
*ਛੂਛਾ ਰਹਿ ਫਿਰ ਅਤਿ ਦੁਖ ਪੈਹੈਂ।*
*ਹਮ ਯਹਿ ਭਾਵੀ ਮਾਨ ਅਕਾਲ।*
*ਦੁਸ਼ਟ ਮੂੰਡ ਦੈਂ ਦੋਸ਼ ਕਰਾਲ।*

ਸਤਿਗੁਰੂ ਜੀ ਨਾਲ ਕੈਦ ਕੀਤੇ ਹੋਏ ਪੰਜ ਸਿੰਘ ਇਹ ਸਭ ਕੁਝ ਨਾ ਸਹਾਰ ਸਕੇ ਅਤੇ ਉਹਨਾਂ ਨੂੰ ਸੋਟਿਆਂ ਨਾਲ ਤਗੜੀ ਮਾਰ ਮਾਰੀ ਗਈ। ਗਰਮ ਗਰਮ ਰੇਤ ਦੇ ਕੜਛੇ ਸਤਿਗੁਰੂ ਜੀ ਦੇ ਸੀਸ ਉੱਤੇ ਪਾਏ ਗਏ। ਇਸ ਤੋਂ ਉਪਰੰਤ ਲੋਹ ਨੂੰ ਅੱਗ ਤੇ ਤਪਾਇਆ ਗਿਆ ਅਤੇ ਉਸ ਉੱਤੇ ਸ੍ਰੀ ਸਤਿਗੁਰੂ ਜੀ ਨੂੰ ਬਿਠਾਇਆ ਗਿਆ, ਪਰ ਚੰਦੂ ਨਾ ਤੇ ਆਪਣੀ ਗੱਲ ਮਨਵਾ ਸਕਿਆ ਅਤੇ ਨਾ ਹੀ ਸਤਿਗੁਰੂ ਜੀ ਨੂੰ ਸ਼ਹੀਦ ਕਰ ਸਕਿਆ, ਹਰ ਤਰ੍ਹਾਂ ਨਾਲ ਅਸਫਲ ਰਿਹਾ, ਉਸਦੀ ਕੋਈ ਪੇਸ਼ ਨਾ ਗਈ।

ਚੰਦੂ ਦੀ ਨੂੰਹ ਸ੍ਰੀ ਸਤਿਗੁਰੂ ਜੀ ਦੇ ਤਸੀਹੇ ਨਾ ਸਹਾਰ ਸਕੀ। ਉਹ ਆਪਣੇ ਘਰੋਂ ਸ੍ਰੀ ਸਤਿਗੁਰੂ ਜੀ ਲਈ ਸਵਾਦੀ ਚੂਰੀ ਕੁੱਟਕੇ ਲੈ ਆਈ।

ਸਤਿਗੁਰੂ ਜੀ ਨੇ ਉਸਦਾ ਖਾਣਾ ਅੰਗੀਕਾਰ ਨਾ ਕੀਤਾ। ਉਸ ਨੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਤਰਲੇ, ਮਿੰਨਤਾਂ, ਅਰਜੋਈਆਂ ਕੀਤੀਆਂ। ਸਤਿਗੁਰੂ ਜੀ ਨੇ ਉਸਨੂੰ ਦੱਸਿਆ ਕਿ ਉਹਨਾਂ ਨੇ ਸਰੀਰ ਤਿਆਗ ਦੇਣਾ ਹੈ, ਜੇਕਰ ਉਹ ਚਾਹਵੇ, ਤਾਂ ਉਹ ਵੀ ਉਹਨਾਂ ਦੇ ਨਾਲ ਸੱਚ ਖੰਡ ਜਾ ਸਕਦੀ ਹੈ। ਇਸ ਤੋਂ ਵੱਡੇ ਭਾਗ ਉਸਦੇ ਕੀ ਹੋ ਸਕਦੇ ਸਨ।

ਜਦੋਂ ਮੀਆਂ ਮੀਰ ਜੀ ਨੂੰ ਸ੍ਰੀ ਸਤਿਗੁਰੂ ਜੀ ਦੇ ਤਸੀਹਿਆਂ ਬਾਰੇ ਪਤਾ ਲੱਗਾ ਤਾਂ ਉਹ ਇਹ ਸਭ ਨਾ ਸਹਾਰ ਸਕਿਆ ਅਤੇ ਉਸਨੇ ਸਤਿਗੁਰੂ ਜੀ ਦੇ ਚਰਨਾ ਵਿੱਚ ਸੁਨੇਹਾ ਭੇਜਿਆ ਤੇ ਬੇਨਤੀ ਕੀਤੀ "ਗਰੀਬ ਨਿਵਾਜ਼ ਆਪ ਜੀ ਤਾਂ ਕਰਨ ਕਾਰਨ ਸਮਰੱਥ ਹੋ, ਫਿਰ ਤੁਸੀ ਐਨੇ ਤਸੀਹੇ ਅਤੇ ਕਸਟ ਕਿਉਂ ਸਹਿਨ ਕਰ ਰਹੇ ਹੋ ? ਜੇਕਰ ਆਪ ਜੀ ਮੈਨੂੰ ਆਗਿਆ ਦਿਓ ਤਾਂ ਮੈਂ ਚੰਦੂ ਦੀ ਕੁਲ ਦਾ ਨਾਸ ਕਰ ਦਿਆਂ।"

*ਕਰਾਮਾਤ ਕੇ ਸਿੰਧੁ ਤੁਮ, ਕਯੋਂ ਨ ਦੇਤ ਇਕ ਬਿੰਦ।*
*ਚਹੌਂ ਤਾਂ ਧਰਤੀ ਉਲਟ ਦਿਹੁ, ਇਹੁ ਚੰਦੂ ਕਯਾ ਮੰਦ।*

ਸਤਿਗੁਰੂ ਜੀ ਨੇ ਉਸ ਨੂੰ ਉੱਤਰ ਭੇਜਿਆ ਕਿ ਉਹਨਾ ਨੂੰ ਕਿਸੇ ਪ੍ਰਕਾਰ ਦਾ ਵੀ ਕਸ਼ਟ ਨਹੀ ਕਿਉਂਕਿ ਆਤਮਾ ਤਾਂ ਅਜਰ ਅਮਰ ਹੈ।

*ਯਹਿ ਸੁਨਿ ਪੁਨ ਗੁਰ ਕਹਿ ਪਠਯੋ, ਹਮਕੋ ਦੂਖ ਨ ਰੰਚ।*
*ਆਤਮ ਸਦਾ ਅਸੰਗ ਹੈ, ਤਨ ਮਿਥਯਾ ਪਰਪੰਚ।*

ਸ੍ਰੀ ਸਤਿਗੁਰੂ ਜੀ ਨੇ ਫਰਮਾਇਆ ਕਿ ਕਰਾਮਾਤ ਵਿਖਾਉਣ ਵਾਸਤੇ ਹਜ਼ਾਰਾਂ ਹੀ ਗੁਪਤ, ਸੁਰ ਅਤੇ ਅਸੁਰ ਉਹਨਾਂ ਦੇ ਹੁਕਮ ਵਿੱਚ ਹੱਥ ਬੰਨ੍ਹ ਕੇ ਖਲੋਤੇ ਹੋਏ ਹਨ ਅਤੇ ਉਹਨਾਂ ਦੇ ਇੱਕ ਇਸ਼ਾਰੇ ਦੀ ਉਡੀਕ ਵਿੱਚ ਹਨ।

*ਪਰ ਗੁਰੂ ਨਾਨਕ ਜੋ ਕਹਯੋ, ਸਾਤ ਸ਼ੀਸ ਨਿਜ ਲਾਏ।*
*ਦੀਨੀ ਬਦਲੇ ਭੰਗ ਕੇ, ਸਿਰ ਦੀ ਲੈਹ ਫਿਰਾਇ।*
*ਵਹੈ ਬਚਨ ਹਮ ਪਾਲ ਹੈਂ, ਪਾਛੈ ਪਾਲੈਂ ਔਰ।*
*ਕਰਾਮਾਤ ਦਿਖਰਾਵਨੀ, ਅਹੇ ਕਹਿਰ ਅਤਿ ਗੌਰ।*

ਸਤਿਗੁਰੂ ਜੀ ਅਡੋਲ ਸ਼ਾਂਤ ਚਿਤ ਸਨ। ਚੰਦੂ ਨੇ ਅਨੇਕਾਂ ਡਰਾਉਣ ਧਮਕਾਉਣ ਦੇ ਪ੍ਰਯਤਨ ਕੀਤੇ।

*ਤ੍ਰਾਸ ਨ ਤਨਕ ਸੁ ਮਨ ਮਹਿ ਜਾਨਾ।*
*ਕਰਿਉ ਅਨਾਦਰ ਰੰਕ ਸਮਾਨਾ।*

*ਸੋ ਤੁਮ ਅਰ ਲੇਵਹੁ ਦੁਖ ਘਨੇ।*
*ਬਿਨਾ ਧਰਮ ਕਰ ਅਬ ਜਿਉ ਹਨੇ।*
*ਧੇਨ ਚਰਨ ਕੋ ਲੇ ਕਰ ਗੀਲਾ।*
*ਲਪਟਾਵਹਿ ਜੇਤਕ ਤੁਹਿ ਡੀਲਾ।*

ਚੰਦੂ ਨੇ ਵਿਉਂਤ ਬਣਾਈ ਕਿ ਸ੍ਰੀ ਸਤਿਗੁਰੂ ਜੀ ਨੂੰ ਆਪਣਾ ਧਰਮ ਬਹੁਤ ਪਿਆਰਾ ਹੈ, ਇਸ ਲਈ ਉਹਨਾਂ ਨੂੰ ਕੋਈ ਐਸੀ ਸਜ਼ਾ ਦਿੱਤੀ ਜਾਵੇ, ਜਿਸ ਨਾਲ ਉਹਨਾਂ ਦਾ ਧਰਮ ਖ਼ਤਰੇ ਵਿੱਚ ਪੈ ਜਾਵੇ। ਸ੍ਰੀ ਸਤਿਗੁਰੂ ਜੀ ਨੂੰ ਗਊ ਦੇ ਕੱਚੇ ਚੰਮ ਵਿੱਚ ਮੜ੍ਹਾਉਣ ਦੀ ਵਿਉਂਤ ਬਣਾ ਲਈ। ਇੱਕ ਗਊ ਘਾਤ ਅਤੇ ਦੂਸਰਾ ਆਪਣੇ ਧਰਮ ਦੇ ਨਿਰਾਦਰ ਨੂੰ ਮੁੱਖ ਰੱਖਦਿਆਂ ਹੋਇਆਂ ਸ੍ਰੀ ਸਤਿਗੁਰੂ ਜੀ ਨੇ ਰਾਵੀ ਵਿੱਚ ਇਸ਼ਨਾਨ ਕਰਨ ਦੀ ਇੱਛਾ ਪ੍ਰਗਟ ਕੀਤੀ, ਉਹਨਾਂ ਦੀ ਇੱਛਾ ਪ੍ਰਵਾਨ ਕਰ ਲਈ ਗਈ। ਇਸ਼ਨਾਨ ਕਰਨ ਉਪਰੰਤ ਸਤਿਗੁਰੂ ਜੀ ਨੇ ਆਪਣੇ ਸਿੱਖਾਂ ਸੇਵਕਾਂ ਨੂੰ ਆਪਣਾ ਸਰੀਰ ਤਿਆਗ ਦੇਣ ਦੀ ਇੱਛਾ ਪ੍ਰਗਟ ਕੀਤੀ ਅਤੇ ਹੁਕਮ ਕੀਤਾ ਕਿ ਉਹਨਾਂ ਦੇ ਸਰੀਰ ਦਾ ਸਸਕਾਰ ਕਰਨ ਦੀ ਬਜਾਏ ਦਰਿਆ ਵਿੱਚ ਪ੍ਰਵਾਹ ਦਿੱਤਾ ਜਾਵੇ। ਸਤਿਗੁਰੂ ਜੀ ਨੇ ਜਪੁ ਸਾਹਿਬ ਦਾ ਪਾਠ ਕੀਤਾ। ਇਸੇ ਸਮੇਂ ਇੱਕ ਰਬਾਬੀ ਉੱਥੇ ਪਹੁੰਚ ਗਿਆ ਜਿਸ ਕੋਲੋਂ ਸਤਿਗੁਰੂ ਜੀ ਨੇ ਕੀਰਤਨ ਸੁਣਿਆ। ਇਸ ਤੋਂ ਬਾਅਦ ਸਤਿਗੁਰੂ ਜੀ ਨੇ ਕੁਸ਼ਾ ਮੰਗਵਾਈ ਅਤੇ ਉਸ ਉੱਤੇ ਲੰਮੇ ਪੈ ਕੇ ਸਰੀਰ ਤਿਆਗ ਦਿੱਤਾ ਅਤੇ ਚੰਦੂ ਦੀ ਗੁਰੂ ਜੀ ਨੂੰ ਗਊ ਦੇ ਚਮੜੇ ਵਿੱਚ ਮੜ੍ਹਵਾਉਣ ਦੀ ਵਿਉਂਤ ਅਸਫਲ ਕਰ ਦਿੱਤੀ।

ਇਧਰ ਚੰਦੂ ਜਦੋਂ ਵਾਪਸ ਪਰਤਿਆ ਤਾਂ ਉਸਨੇ ਸਤਿਗੁਰੂ ਜੀ ਨੂੰ ਧਰਤੀ ਉੱਤੇ ਲੰਮੇ ਪਿਆਂ ਵੇਖ ਕੇ ਮਨ ਵਿੱਚ ਸੋਚਿਆ ਕਿ ਸਤਿਗੁਰੂ ਜੀ ਥੱਕ ਗਏ ਹੋਣਗੇ ਇਸ ਲਈ ਆਰਾਮ ਕਰ ਰਹੇ ਹਨ। ਉਸਨੂੰ ਇਹ ਪੂਰਨ ਭਰੋਸਾ ਸੀ ਕਿ ਉਹ ਧਰਮ ਨੂੰ ਕਦੇ ਵੀ ਨਹੀਂ ਤਿਆਗਣਗੇ।

*ਤੁਰਨ ਆਇ ਤੀਰ ਪਰ ਹੇਰੇ।*
*ਪਰੇ ਚਾਦਰੇ ਤਾਨ ਬਡੇਰੇ।*
*ਬਹੁ ਦਿਨ ਭਏ ਨਾਸੁਪਤਨਿ ਦੀਨਿ।*
*ਪਿਖਿ ਅਵਸਰ ਕੋ ਨਿੰਦਰਾ ਲੀਨਿ।*
*ਅਬ ਸੁਧੋਤਾ ਮਾਨਹਿ ਨਾਤਾ।*
*ਧਰਮ ਜਾਨ ਤੇ ਉਰ ਡਰਮਾਤਾ।*

*ਨਿਕਟਿ ਗਯੋ ਨਰ ਲੈ ਸਮੁਦਾਏ।*
*ਸੁਪਤ ਜਾਨ ਕਰ ਦੁਸ਼ਟ ਅਲਾਏ।*
*ਕਿਮ ਤੁਮਕੋ ਅਬ ਨਿੰਦਰਾ ਆਈ ?*
*ਹੋਇ ਨਿਚਿੰਤ ਲਧੋ ਸੁਖ ਪਾਈ।*
*ਸੁਤਾ ਕੁਮਾਰੀ ਮੈ ਨਿਤ ਹੇਰੇ।*
*ਤਜੀ ਨੀਂਦ ਥਿਤੇ ਘਨੇਰੇ।*

ਬਿਧੀ ਚੰਦ ਨੇ ਚੰਦੂ ਦੇ ਭੁਲੇਖੇ ਨੂੰ ਦੂਰ ਕੀਤਾ ਅਤੇ ਦੱਸਿਆ ਕਿ ਸਤਿਗੁਰੂ ਜੀ ਆਰਾਮ ਨਹੀ ਕਰ ਰਹੇ ਸਗੋਂ ਉਹਨਾਂ ਨੇ ਆਪਣਾ ਸਰੀਰ ਤਿਆਗ ਦਿੱਤਾ ਹੈ। ਸਤਿਗੁਰੂ ਜੀ ਦੇ ਹੁਕਮ ਅਨੁਸਾਰ ਉਹਨਾਂ ਦੇ ਪਾਵਨ ਸਰੀਰ ਨੂੰ ਰਾਵੀ ਦਰਿਆ ਵਿੱਚ ਪ੍ਰਵਾਹ ਕਰ ਦਿੱਤਾ ਗਿਆ।

ਚੰਦੂ ਹੈਰਾਨ ਪਰੇਸ਼ਾਨ ਹੋ ਗਿਆ ਜਦੋਂ ਉਸਨੂੰ ਘਰ ਆ ਕੇ ਆਪਣੀ ਨੂੰਹ ਦੇ ਸਰੀਰ ਤਿਆਗਣ ਦਾ ਪਤਾ ਲੱਗਾ ਕਿ ਕਿਸ ਤਰ੍ਹਾਂ ਉਸ ਨੇ ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਅਕਾਲ ਚਲਾਣਾ ਕਰ ਲਿਆ ਹੈ।

*ਗੁਰੂ ਗਮਨ ਪਰਲੋਕ ਸੁਨਿ, ਪਰਯੋ ਰੌਰ ਲਾਹੌਰ।*
*ਗਾਰੀ ਦੇਵੈਂ ਦੁਸ਼ਟ ਕੋ ਨਰਨਾਰੀ ਮਿਲਿ ਗੌਰ।*

*- ਚਮ ਚਮਾਰ ਸਿਰ ਡਾਰ ਗੁਰੁ, ਧਰਮ ਧਰਾ ਸਮ ਧਾਰਿ।*
*ਸਿੱਖਨ ਹੇਤ ਜਹਾਜ ਜਰਾ, ਪੰਚਮ ਬੇਦ ਸੁਧਾਰ।*

ਇਸ ਤਰ੍ਹਾਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਅਨੇਕਾਂ ਕਸ਼ਟ ਤਸੀਹੇ ਆਪਣੇ ਸਰੀਰ ਉੱਤੇ ਝੱਲੇ ਅਤੇ ਅਡੋਲ ਸ਼ਾਂਤ-ਚਿੱਤ ਰਹਿ ਕੇ ਧਰਮ ਦੀ ਰੱਖਿਆ ਕਰਦਿਆਂ ਹੋਇਆਂ ਜੇਠ ਸੁਦੀ ਚਾਰ ਸੰਮਤ 1663 ਬਿਕ੍ਰਮੀ (30-5-1606) ਨੂੰ ਲਾਹੌਰ ਰਾਵੀ ਦੇ ਕੰਢੇ ਸ਼ਹਾਦਤ ਪ੍ਰਾਪਤ ਕੀਤੀ। ਸਤਿਗੁਰੂ ਜੀ ਨੇ ਸਿੱਖ ਧਰਮ ਵਿੱਚ ਸਰਵ ਪ੍ਰਥਮ ਸ਼ਹੀਦ ਹੋ ਕੇ, ਸਮੁੱਚੀ ਮਾਨਵਤਾ ਦਾ ਪੱਥ ਪ੍ਰਦਰਸ਼ਿਤ ਕੀਤਾ।

# 3

## ਸ੍ਰੀ ਗੁਰੂ ਤੇਗ ਬਹਾਦਰ ਜੀ

*ਜਗ ਹਿੰਦੁਕ ਧਰਮ ਕਹਾਂ ਰਹਿਤੇ*
*ਤੱਗ ਤਿਲਕ ਨ ਦੇਖਨ ਪਾਤੇ।*
*ਤੀਰਥ ਦੇਵ ਸਥਾਨ ਪੁਰਾਨ ਸਭੀ*
*ਨਿਗਮਾਗਨ ਭੀ ਉਠ ਜਾਤੇ।*
*ਬਾਂਗ ਨਿਵਾਜ ਕਤੇਬ ਕੁਰਾਨ ਮਸੀਤ*
*ਇਹੈ ਸਭ ਹੀ ਜਗ ਛਾਤੇ।*
*ਗੁਰੂ ਤੇਗ ਬਹਾਦਰ ਹਿੰਦਹਿ ਚਾਦਰ*
*ਕਾਦਰ ਜੌ ਧਰਾ ਨ ਪਰਗਟਾਤੇ।*

ਗੁਰੂ ਤੇਗ ਬਹਾਦਰ ਤੇਗ ਉੱਤੇ ਵਿਜਯ ਪ੍ਰਾਪਤ ਕਰਨ ਵਾਲੇ ਦਾ ਨਾਂ, ਅਨਿਆਂ ਅਤੇ ਹਿੰਸਾ ਦਾ ਸਤਿਯ ਔਰ ਅਹਿੰਸਾ ਦੇ ਮੂਕ ਹਥਿਆਰਾਂ ਨਾਲ ਮੁਕਾਬਲਾ ਕਰਨ ਵਾਲੇ ਸੂਰਮੇ ਦਾ ਪ੍ਰਤੀਕ ਹੈ। ਹਿੰਦ ਦੀ ਚਾਦਰ, ਤਿਲਕ ਜੰਞੂ ਦੇ ਰਾਖੇ, ਦੇਸ਼ ਔਰ ਧਰਮ ਦੀ ਰੱਖਿਆ ਖਾਤਰ ਆਪਾ ਵਾਰਨ ਵਾਲੇ ਗੁਰੂ ਤੇਗ ਬਹਾਦਰ ਜੀ, ਤਿਆਗ ਅਤੇ ਬਲੀਦਾਨ ਦੀ ਸਾਕਾਰ ਪ੍ਰਤਿਮਾ ਸਨ। ਨਛੱਤ੍ਰ ਮੰਡਲ ਉੱਤੇ ਦੇਸ਼ ਪ੍ਰੇਮ ਅਤੇ ਮਾਨਵਤਾ ਦੀ ਰੌਸ਼ਨੀ ਖਿਲਾਰਨ ਵਾਲਾ ਇੱਕ ਅਮਿੱਟ ਸੂਰਜ ਜਾਂ ਇੰਜ ਕਹੀਏ ਸਿਰ ਦੇ ਕੇ ਭੀ ਧਰਮ ਦੇ ਦੁਸ਼ਮਨ ਨੂੰ ਵੰਗਾਰਨ ਵਾਲੇ ਮਹਾਨ ਅਧਿਆਤਮਕ ਸ਼ਖਸੀਅਤ ਸਨ ਗੁਰੂ ਤੇਗ ਬਹਾਦਰ ਜੀ।

ਕਿਸੇ ਕਵੀ ਨੇ ਲਿਖਿਆ ਹੈ-

*ਜਿਸ ਸਤਿਗੁਰੂ ਨੇ ਧਰਮ ਦੇਸ਼ ਲਈ ਆਪਣੇ ਪ੍ਰਾਣ ਵਾਰੇ।*
*ਮੱਖਣ ਸ਼ਾਹ ਜਿਹੇ ਸਿੱਖਾਂ ਦੇ ਡੁੱਬਦੇ ਬੇੜੇ ਤਾਰੇ।*
*ਸਾਹਿਬਜ਼ਾਦਾ ਦਸਮ ਗੁਰੂ ਜਿਹਾ, ਜਿਸਦੇ ਘਰ ਸੀ ਹੋਇਆ।*
*ਉਸ ਗੁਰੂ ਤੇਗ ਬਹਾਦਰ ਤੋਂ ਮੈਂ ਜਾਵਾਂ ਸਦ ਬਲਿਹਾਰੇ।*

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਭ ਤੋਂ ਛੋਟੇ ਚੰਨ, ਜਨਨੀ ਨਾਨਕੀ ਜੀ ਦੀਆਂ ਅੱਖੀਆਂ ਦੇ ਤਾਰੇ, ਸ੍ਰੀ ਗੁਜਰੀ ਜੀ ਦੇ ਸਿਰਤਾਜ, ਖਾਲਸਾ ਪੰਥ ਦੇ ਸੰਚਾਲਕ ਗੁਰੂ ਗੋਬਿੰਦ ਸਿੰਘ ਜੀ ਦੇ ਪੂਜਯ ਪਿਤਾ ਧਰਮ ਰੱਖਿਅਕ ਸਨ ਸਤਿਗੁਰੂ ਤੇਗ ਬਹਾਦਰ ਜੀ।

ਜਦੋਂ ਕਦੀ ਵੀ ਇਸ ਧਰਤੀ ਉੱਤੇ ਜ਼ਬਰ, ਜ਼ੁਲਮ, ਅੱਤਿਆਚਾਰ ਸਿਖਰਾਂ ਤੇ ਪਹੁੰਚ ਜਾਂਦਾ ਹੈ; ਸੰਤਾਂ, ਸਾਧਾਂ, ਦੀਨਾਂ, ਅਨਾਥਾਂ ਨੂੰ ਸਤਾਇਆ ਜਾਂਦਾ ਹੈ; ਦੁਨੀਆਂ ਤੇ ਅਧਰਮ ਦਾ ਬੋਲ ਬਾਲਾ ਹੋ ਜਾਂਦਾ ਹੈ; ਮਾਨਵਤਾ ਪੀੜਿਤ ਹੋ ਕੇ ਕਰਾਹੁੰਦੀ ਹੈ; ਉਸ ਵੇਲੇ ਅਕਾਲ ਪੁਰਖ ਆਪ ਸਾਕਾਰ ਰੂਪ ਧਾਰਣ ਕਰਕੇ ਮਾਨਵਤਾ ਨੂੰ ਸੁਖ ਦਾ ਸਾਹ ਦਿਲਾਉਣ ਲਈ ਅਤੇ ਲੋਕਾਂ ਨੂੰ ਸਿੱਧੇ ਰਸਤੇ ਪਾਉਣ ਲਈ, ਦੁਸ਼ਟਾਂ ਨੂੰ ਜੜ੍ਹਾਂ ਤੋਂ ਉਖਾੜਨ ਲਈ ਸਮੇਂ ਸਮੇਂ ਸਿਰ ਇਸ ਧਰਤੀ ਤੇ ਅਵਤਾਰ ਧਾਰਣ ਕਰਦੇ ਹਨ।

ਇਸੇ ਹੀ ਮੰਤਵ ਦੀ ਪੂਰਤੀ ਲਈ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ 5 ਵੈਸਾਖ ਸੰਮਤ 1678 ਤਦਨੁਸਾਰ ਈਸਵੀ ਸੰਨ 1 ਅਪ੍ਰੈਲ 1621 ਨੂੰ ਅੰਮ੍ਰਿਤਸਰ ਵਿਖੇ ਅਵਤਾਰ ਧਾਰਣ ਕੀਤਾ। ਬਚਪਨ ਦੇ ਪਹਿਲੇ ਨੌਂ ਸਾਲ ਆਪ ਜੀ ਅੰਮ੍ਰਿਤਸਰ ਵਿਖੇ ਰਹੇ ਅਤੇ ਬਾਅਦ ਵਿੱਚ ਆਪ ਜੀ ਆਪਣੇ ਨਾਨਕੇ ਪਿੰਡ ਬਕਾਲੇ ਚਲੇ ਗਏ। ਇੱਥੇ ਆਪ ਜੀ ਬਹੁਤ ਸਾਰਾ ਸਮਾਂ ਭਜਨ ਬਾਣੀ ਕਰਨ ਵਿੱਚ ਬਿਤਾਉਣ ਲੱਗੇ। ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਦਿੱਲੀ ਵਿਖੇ 3 ਵੈਸਾਖ ਸੰਮਤ 1721 (30 ਮਾਰਚ ਸੰਨ 1664) ਨੂੰ ਜੋਤੀ ਜੋਤ ਸਮਾਏ ਅਤੇ ਸੰਗਤ ਨੂੰ ਹੁਕਮ ਕਰ ਗਏ ਕਿ ਗੁਰੂ ਬਾਬਾ ਬਕਾਲੇ ਹੈ। ਇਸ ਤਰ੍ਹਾਂ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਨੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਗੁਰ ਗੱਦੀ ਸੌਂਪੀ। ਗੱਦੀ ਦਾ ਦਾਅਵਾ 22 ਸੋਢੀ ਗੁਰੂ ਵੰਸ਼ੀਆਂ ਨੇ ਵੀ ਕੀਤਾ ਪਰ ਮੱਖਣ ਸ਼ਾਹ ਲੁਬਾਣੇ ਨੇ ਸਮੇਂ ਦੇ ਮਾਲਕ ਸਤਿਗੁਰੂ ਨੂੰ ਲੱਭ ਹੀ ਲਿਆ ਅਤੇ ਕੋਠੇ ਉੱਤੇ ਚੜ੍ਹ ਕੇ 'ਗੁਰੂ ਲਾਧੋ ਰੇ, ਗੁਰੂ ਲਾਧੋ ਰੇ' ਦਾ ਹੋਕਾ ਦਿੱਤਾ ਤੇ ਭੁੱਲੀ ਭਟਕੀ ਸਾਧ ਸੰਗਤ ਨੂੰ ਸੱਚੇ ਸਤਿਗੁਰੂ ਦੀ ਸ਼ਰਣਾਗਤ ਵਿੱਚ ਲਿਆਂਦਾ। ਉਸ ਸਮੇਂ ਆਪ ਜੀ ਦੀ ਉਮਰ 43 ਸਾਲ ਦੀ ਸੀ।

ਸਤਿਗੁਰੂ ਜੀ ਬਕਾਲੇ ਤੋਂ ਕੀਰਤਪੁਰ ਸਾਹਿਬ ਆ ਗਏ। ਇੱਥੇ ਪਹੁੰਚ ਕੇ ਆਪ ਜੀ ਨੇ ਕਹਿਲੂਰ ਦੇ ਰਾਜਾ ਭੀਮ ਚੰਦ ਕੋਲੋਂ ਜਗ੍ਹਾ ਖਰੀਦ ਕੇ ਅਨੰਦਪੁਰ ਨਗਰ ਵਸਾਇਆ ਜਿਸ ਦੀ ਨੀਹ 26 ਅੱਸੂ ਸੰਮਤ 1722 (16

ਅਕਤੂਬਰ ਸੰਨ 1665) ਨੂੰ ਰੱਖੀ।

ਇਹੋ ਜਿਹੇ ਸੂਰਬੀਰ, ਧਰਮ-ਪਰਾਯਣ ਤਿਲਕ ਜੰਞੂ ਦੇ ਰਾਖੇ ਸਤਿਗੁਰੂ ਜੀ ਦੀ ਅਰਾਧਨਾ ਕਰਕੇ ਰਿਧੀਆਂ ਸਿੱਧੀਆਂ ਵੀ ਪੈਰ ਚੁੰਮਣ ਲੱਗ ਜਾਂਦੀਆਂ ਹਨ। ਉਹਨਾਂ ਦਾ ਨਾਮ ਲਿਆਂ ਜਨਮ ਮਰਨ ਦੇ ਦੁੱਖ ਦੂਰ ਹੋ ਜਾਂਦੇ ਹਨ। ਉਹਨਾਂ ਦੀ ਤਸਵੀਰ ਦੇ ਦਰਸ਼ਨ ਕਰਕੇ ਤਿਆਗ ਦੀ ਭਾਵਨਾ ਉਤਪੰਨ ਹੋ ਜਾਂਦੀ ਹੈ। ਉਹਨਾਂ ਦੀ ਬਾਣੀ ਪੜ੍ਹ ਕੇ ਅਕਾਲ ਪੁਰਖ ਦੇ ਮਿਲਾਪ ਦੀ ਸੋਧ ਮਿਲ ਜਾਂਦੀ ਹੈ, ਇੱਕ ਨਿਰਮਾਣ ਸੇਵਕ ਬਣ ਕੇ ਜੀਵਨ ਨੂੰ ਆਦਰਸ਼ ਮਈ ਬਣਾਉਣ ਦਾ ਚਾਅ ਪੈਦਾ ਹੋ ਜਾਂਦਾ ਹੈ, ਧਰਮ ਦੇ ਮਾਰਗ ਤੇ ਪੈਰ ਆਪਣੇ ਆਪ ਹੀ ਅਗਾਂਹ ਵਧਣ ਲਈ ਬੇਕਰਾਰ ਹੋ ਉਠਦੇ ਹਨ, ਅਤੇ ਦੇਸ ਤੇ ਧਰਮ ਦੀ ਖਾਤਰ ਆਪਾ ਵਾਰਨ ਦੀ ਉਮੰਗ ਉਤੇਜਿਤ ਹੋ ਉਠਦੀ ਹੈ।

ਉਸ ਵੇਲੇ ਦੇ ਮੁਗਲ ਸ਼ਾਸ਼ਕ ਔਰੰਗਜ਼ੇਬ ਦੇ ਉੱਤੇ ਤਅੱਸਬ ਦਾ ਭੂਤ ਸਵਾਰ ਸੀ। ਜਿਸ ਦੇ ਫਲਸਰੂਪ ਗੁਰੂ ਤੇਗ ਬਹਾਦਰ ਜੀ ਨੂੰ ਸ਼ਹੀਦ ਹੋਣਾ ਪਿਆ। ਵੇਲੇ ਦਾ ਹਾਕਮ ਅਧਰਮ ਅਤੇ ਅਨੀਤੀ ਦੇ ਅਧੀਨ ਹਿੰਦੂਆਂ ਤੋਂ ਧਰਮ ਛੁਡਵਾਉਣਾ ਹੀ ਆਪਣਾ ਧਰਮ ਸਮਝ ਬੈਠਾ ਸੀ। ਜ਼ੁਲਮ ਅਤੇ ਅੱਤਿਆਚਾਰ ਕਰਕੇ ਲੋਕਾਂ ਨੂੰ ਮੁਸਲਮਾਨ ਬਣਾ ਦੇਣਾ ਹੀ ਆਪਣਾ ਫਰਜ਼ ਸਮਝਦਾ ਸੀ। ਦੇਸ਼ ਦੇ ਅੰਦਰ ਗਮ ਦੀਆਂ ਘਟਾਵਾਂ ਛਾ ਗਈਆਂ, ਅਤੇ ਸੰਤ, ਫਕੀਰ ਸਤਾਏ ਜਾਣ ਲੱਗੇ।

ਔਰੰਗਜ਼ੇਬ ਨੇ ਤਾਂ ਇਹ ਫੈਸਲਾ ਹੀ ਕਰ ਲਿਆ ਸੀ ਕਿ ਉਹਨਾਂ ਸਾਰਿਆਂ ਨੂੰ ਮੁਸਲਮਾਨ ਬਣਾ ਲੈਣਾ ਹੈ। ਭੋਲੀ ਭਾਲੀ ਜੰਤਾ ਉੱਤੇ ਜ਼ੁਲਮ ਅਤੇ ਅਤਿਆਚਾਰ ਦੇ ਪਹਾੜ ਟੁੱਟ ਪਏ। ਉਹਨਾਂ ਨੂੰ ਮਜਬੂਰ ਕੀਤਾ ਜਾਣ ਲੱਗਾ ਕਿ ਉਹ ਜਾਂ ਤੇ ਮੁਸਲਮਾਨ ਬਣ ਜਾਣ ਜਾਂ ਆਪਣੀਆਂ ਜਾਨਾਂ ਦੇਣ ਲਈ ਤਿਆਰ ਹੋ ਜਾਣ। ਕੁਝ ਭੋਲੇ ਭਾਲੇ ਲੋਕ ਜਿਨ੍ਹਾਂ ਨੇ ਆਪਣੀਆਂ ਜਾਨਾਂ ਨਾਲ ਪਿਆਰ ਕੀਤਾ ਖੁਸ਼ੀ ਖੁਸ਼ੀ ਉਸ ਵੇਲੇ ਦੇ ਹਾਕਮਾਂ ਅੱਗੇ ਆਪਣੇ ਗੋਡੇ ਟੇਕ ਦਿੱਤੇ ਅਤੇ ਖਿੜੇ ਮੱਥੇ ਮੁਸਲਮਾਨ ਹੋਣਾਂ ਪ੍ਰਵਾਨ ਕਰ ਲਿਆ। ਦੂਸਰੇ ਪਾਸੇ ਕੁਝ ਧਰਮ ਪਰਾਯਣ ਹਸਤੀਆਂ ਨੇ ਆਪਣੇ ਧਰਮ ਨੂੰ ਪ੍ਰਮੁੱਖਤਾ ਦਿੱਤੀ ਅਤੇ ਤੁਰਕ ਬਣਨਾ ਅਸਵੀਕਾਰ ਕਰ ਦਿੱਤਾ। ਇਸ ਤਰ੍ਹਾਂ ਨਾ ਕਰਨ ਤੇ ਉਹਨਾਂ ਨੂੰ ਅਪਣੀਆਂ ਜਾਨਾਂ ਦੇਣੀਆਂ ਪਈਆਂ, ਉਹ ਹੱਸਦੇ ਹੱਸਦੇ ਆਪਣੇ ਧਰਮ ਅਤੇ ਅਣਖ ਲਈ ਸ਼ਹੀਦ ਹੋ ਗਏ। ਔਰੰਗਜ਼ੇਬ ਦੇ ਹੁਕਮ

ਅਨੁਸਾਰ ਕਰੀਬਨ ਸਵਾ ਮਣ ਭਾਰ ਦੇ ਜੰਞੂ ਉਤਾਰੇ ਜਾਂਦੇ, ਭਾਵ ਬਹੁਤ ਵੱਡੀ ਗਿਣਤੀ ਵਿੱਚ ਹਿੰਦੂ ਹਰ ਰੋਜ਼ ਤੁਰਕ ਬਣਾਏ ਜਾਂਦੇ। ਹਰ ਪਾਸੇ ਹਾਹਾਕਾਰ, ਕੁਰਲਾਹਟ ਮੱਚ ਗਈ।

ਕਸ਼ਮੀਰ ਦਾ ਸੂਬਾ ਸ਼ਾਹ ਅਫਗਾਨ ਨੇ ਵੀ ਹਿੰਦੂਆਂ ਨੂੰ ਮੁਸਲਮਾਨ ਬਣਾਉਣ ਲਈ ਅੱਤਿਆਚਾਰ ਕਰਨੇ ਸ਼ੁਰੂ ਕਰ ਦਿੱਤੇ ਅਤੇ ਕਸ਼ਮੀਰੀ ਪੰਡਤਾਂ ਨੂੰ ਵੀ ਜ਼ਬਰਨ ਮੁਸਲਮਾਨ ਬਣਨ ਲਈ ਆਦੇਸ਼ ਦਿੱਤੇ। ਕੁਝ ਸਿਆਣੇ ਪੰਡਤਾਂ ਨੇ ਆਪਸ ਵਿੱਚ ਮਿਲ ਜੁਲ ਕੇ ਫ਼ੈਸਲਾ ਕੀਤਾ ਕਿ ਸ਼ੇਰ ਅਫ਼ਗਾਨ ਕੋਲੋਂ ਕੁਝ ਸਮਾਂ ਮੰਗ ਲਿਆ ਜਾਵੇ। ਉਸਨੇ ਛੇ ਮਹੀਨੇ ਦਾ ਸਮਾਂ ਪੰਡਤਾਂ ਨੂੰ ਦਿੱਤਾ। ਉਹ ਇਕੱਠੇ ਹੋ ਕੇ ਅਮਰਨਾਥ ਗਏ। ਉੱਥੇ ਦਿਨ ਰਾਤ ਸ਼ਿਵ ਜੀ ਦੀ ਉਪਾਸਨਾ ਸ਼ੁਰੂ ਕਰ ਦਿੱਤੀ ਕਿ ਜੋ ਆਗਿਆ ਸ਼ਿਵ ਜੀ ਮਹਾਰਾਜ ਦੇਣਗੇ, ਉਹਨਾਂ ਹੁਕਮਾਂ ਦੀ ਪਾਲਣਾ ਕਰਦਿਆਂ ਹੋਇਆਂ ਉਹ ਉਸੇ ਤਰ੍ਹਾਂ ਹੀ ਕਰਨਗੇ। ਸ਼ਿਵ ਜੀ ਪੰਡਤਾਂ ਦੀ ਉਪਾਸਨਾ ਤੇ ਬਹੁਤ ਪ੍ਰਸੰਨ ਹੋਏ। ਉਹ ਅੰਤਰਜਾਮੀ ਘਟ ਘਟ ਦੇ ਜਾਨਣਹਾਰ ਹਨ। ਉਹਨਾਂ ਨੇ ਇਸ ਤਰ੍ਹਾਂ ਹੁਕਮ ਕੀਤਾ-

*ਸ੍ਰੀ ਨਾਨਕ ਜਗ ਗੁਰੂ ਬਿਸਾਲਾ।*
*ਅੱਪ੍ਰ ਮੇਯ ਸਮਰਥ ਕਲਿ ਕਾਲਾ।*
*ਤਿਨ ਗਾਦੀ ਪਰ ਬੈਠਯੋ ਜੋਇ।*
*ਕਾਜ ਤੁਮਾਰੇ ਸਾਰਹਿ ਸੋਇ।*

ਸ਼ਿਵ ਜੀ ਦੇ ਹੁਕਮ ਦੀ ਪਾਲਣਾਂ ਕਰਦੇ ਹੋਇਆਂ ਕਸ਼ਮੀਰੀ ਪੰਡਤ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਚਰਨਾਂ ਵਿੱਚ ਅਨੰਦਪੁਰ ਸਾਹਿਬ ਪਹੁੰਚੇ।

ਪੰਡਤਾਂ ਨੇ ਦਰਸ਼ਨ ਕਰਕੇ ਆਪਣਾ ਸਾਰਾ ਹਾਲ ਵਰਣਨ ਕੀਤਾ, ਜਿਹੜਾ ਉਹਨਾਂ ਨਾਲ ਮੁਸਲਮਾਨ ਹੁਕਮਰਾਨਾਂ ਵਲੋਂ ਇਹਨਾਂ ਨੂੰ ਤੁਰਕ ਬਣਾਉਣ ਲਈ ਕੀਤਾ ਜਾਂਦਾ ਸੀ, ਜਿਹਾ ਕਿ-

*ਉਤਰੇ ਜੱਗਯੁ ਪਵੀਤ ਏਕ ਦਿਨ।*
*ਤੋਲਨਿ ਕਰੇ ਸੁ ਭਏ ਸਵਾ ਮਨ।*

ਪੰਡਤਾਂ ਨੇ ਦੱਸਿਆ ਕਿ ਉਹਨਾਂ ਤੇ ਏਨਾ ਜ਼ੁਲਮ ਹੋ ਰਿਹਾ ਹੈ, ਕਿ ਇੱਕ ਦਿਨ ਵਿੱਚ ਸਵਾ ਸਵਾ ਮਣ ਜੰਞੂ ਉਤਾਰੇ ਜਾ ਰਹੇ ਹਨ। ਫਿਰ ਇਹ ਵੀ ਦੱਸਿਆ ਕਿ ਉਹਨਾਂ ਛੇ ਮਹੀਨੇ ਅਮਰਨਾਥ ਦੀ ਗੁਫਾ ਵਿੱਚ ਸ਼ਿਵ ਜੀ ਦੀ ਅਰਾਧਨਾ ਕਰਦੇ ਰਹੇ ਹਨ, ਤਾਂ ਕਿ ਉਹ ਇਹਨਾਂ ਦੁਸ਼ਟਾਂ ਦਾ ਸੰਘਾਰ ਕਰਕੇ ਹਿੰਦੂਆਂ ਦੀ ਸਹਾਇਤਾ ਕਰਨ। ਉਹਨਾਂ ਨੇ ਵੀ ਇੱਕ ਅਕਾਸ਼ ਬਾਣੀ ਦੁਆਰਾ



ਸ਼ਹੀਦੀ ਸ੍ਰੀ ਗੁਰੂ ਅਰਜਨ ਦੇਵ ਜੀ
ਤੱਤੀ ਤਵੀ ਉੱਤੇ ਬਰਾਜਮਾਨ



ਬਾਬਾ ਬੰਦਾ ਸਿੰਘ ਬਹਾਦਰ ਦੇ ਸਾਥੀ ਸਿੰਘਾਂ ਦੀ
ਸ਼ਹੀਦੀ ਦਾ ਦ੍ਰਿਸ਼ਯ



ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹੀਦੀ



'ਸਿੱਖੀ ਸਿਦਕ ਕੇਸਾਂ ਸੁਆਸਾਂ ਸੰਗ ਨਿਭਾਇਆ'
ਸ਼ਹੀਦ ਭਾਈ ਤਾਰੂ ਸਿੰਘ ਜੀ



'ਸਿੱਖੀ ਸਿਦਕ ਖ਼ਾਤਰ ਚਰਖੜੀਆਂ 'ਤੇ ਚੜ੍ਹੇ'
ਭਾਈ ਸੁਬੇਗ ਸਿੰਘ ਸ਼ਾਹਬਾਜ਼ ਸਿੰਘ ਜੀ



'ਬੰਦ ਬੰਦ ਕਟਵਾ ਕੇ ਸੀ ਨਾ ਉਚਰੀ'.
ਸ਼ਹੀਦ ਭਾਈ ਮਨੀ ਸਿੰਘ ਜੀ



ਸ਼੍ਰੀ ਅੰਮ੍ਰਿਤਸਰ ਜੀ ਦੀ ਪਵਿੱਤਰਤਾ ਅਤੇ ਗਊ ਗਰੀਬ
ਦੀ ਰਖਿਆ ਵਾਸਤੇ ਸ਼ਹੀਦ ਹੋ ਰਹੇ ਨਾਮਧਾਰੀ ਸਿੰਘ




ਮਲੇਰ ਕੋਟਲੇ ਵਿਚ ਨਾਮਧਾਰੀ ਸਿੰਘਾਂ ਨੂੰ
ਤੋਪਾਂ ਨਾਲ ਉਡਾਏ ਜਾਣ ਦਾ ਦ੍ਰਿਸ਼ਯ

ਆਪ ਜੀ ਦੀ ਹੀ ਦੱਸ ਪਾਈ ਹੈ ਅਤੇ ਤੁਹਾਡੇ ਚਰਨਾਂ ਵਿੱਚ ਤਿਲਕ ਜੰਞੂ ਦੀ ਰੱਖਿਆ ਵਾਸਤੇ ਅਰਜ਼ ਕਰਨ ਲਈ ਪ੍ਰੇਰਿਆ ਹੈ। ਇਸ ਲਈ-

*- ਪਰੇ ਸ਼ਰਨ ਅਬਿ ਆਨਿ ਤੁਮਾਰੀ।*
*ਸ਼ਿਵ ਕੇ ਕਹੇ ਕਰਹੁ ਰਖਵਾਰੀ।*
*ਰਾਵਰਿ ਬਿਨਾ ਆਨ ਨਹਿਂ ਕੋਈ।*
*ਸਮਰਥ ਬਲੀ ਜੁ ਰੱਖਯਕ ਹੋਈ*
*- ਰਾਖਹੁ ਅਬਿ ਹਿੰਦੁਨ ਕੀ ਟੇਕ।*
*ਨਾਂਹਿਤ ਜਗ ਮਹਿ ਰਹੈ ਨ ਏਕ।*
*- ਹੋਮ ਜੱਗਯ ਸਗਰੇ ਬਿਨਸੈ ਹੈ।*
*ਬਹੁਰ ਦੇਵ ਕਿਮ ਥਿਰਤਾ ਪੈ ਹੈ।*
*- ਯਾਂ ਤੇ ਅਬਿ ਹੀ ਬਨਹੁ ਸਹਾਇ।*
*ਹਿੰਦੂ ਧਰਮ ਕੋ ਲੇਹੁ ਬਚਾਇ।*

ਜਦੋਂ ਅਤਿ ਨਿਮ੍ਰਤਾ ਨਾਲ ਗੁਰੂ ਜੀ ਅੱਗੇ ਪੰਡਤਾਂ ਨੇ ਆਪਣੀ ਵਿਥਿਆ ਸੁਣਾਈ ਤਾਂ ਗੁਰੂ ਜੀ ਨੇ ਪੰਡਤਾਂ ਨੂੰ ਹੌਸਲਾ ਦਿੱਤਾ ਤੇ ਫੁਰਮਾਇਆ ਕੇ ਤੁਸੀ ਔਰੰਗਜ਼ੇਬ ਨੂੰ ਜਾ ਕੇ ਕਹਿ ਦਿਉ ਕਿ ਜੇ ਤੇਗ ਬਹਾਦਰ ਤੁਹਾਡਾ ਦੀਨ ਕਬੂਲ ਕਰ ਲਏ ਤਾਂ ਸਮਝ ਲਵੋ ਅਸੀ ਸਾਰੇ ਹੀ ਹਿੰਦੂ ਮੁਸਲਮਾਨ ਬਣ ਜਾਵਾਂਗੇ। ਇਸ ਵਾਸਤੇ ਕਿਸੇ ਜ਼ਬਰਦਸਤੀ ਦੀ ਵੀ ਕੋਈ ਲੋੜ ਨਹੀਂ।

ਔਰੰਗਜ਼ੇਬ ਨੇ ਸਰਕਾਰੀ ਫੌਜਾਂ ਨੂੰ ਹੁਕਮ ਕੀਤਾ ਕਿ ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੂੰ ਜਲਦੀ ਤੋਂ ਜਲਦੀ ਫੜਕੇ ਦਿੱਲੀ ਲਿਆ ਕੇ ਉਸਦੇ ਸਮੁੱਖ ਪੇਸ਼ ਕੀਤਾ ਜਾਵੇ। ਸਤਿਗੁਰੂ ਜੀ ਨੇ ਆਦੇਸ਼ ਪਹੁੰਚਨ ਤੋਂ ਪਹਿਲਾਂ ਹੀ ਆਪਣੇ ਸੇਵਕਾਂ ਭਾਈ ਮਤੀ ਦਾਸ, ਭਾਈ ਦਿਆਲਾ ਅਤੇ ਭਾਈ ਗੁਰਦਿੱਤਾ ਜੀ ਨਾਲ ਦਿੱਲੀ ਵਲ ਜਾਣ ਲਈ ਕਮਰ ਕੱਸੇ ਕਰ ਲਏ।

ਸਤਿਗੁਰੂ ਜੀ ਕੀਰਤਪੁਰ ਸਾਹਿਬ ਹੁੰਦੇ ਹੋਏ, ਸੈਫ਼ਾਬਾਦ ਜਿਸਨੂੰ ਅੱਜਕਲ ਬਹਾਦਰਗੜ੍ਹ ਕਿਹਾ ਜਾਂਦਾ ਹੈ, ਪਹੁੰਚੇ। ਉੱਥੋਂ ਦਾ ਨਵਾਬ ਸੈਫ਼ਖਾਨ ਸੱਚੇ ਪਾਤਸ਼ਾਹ ਜੀ ਦਾ ਸੇਵਕ ਸੀ। ਉਸਨੇ ਚਾਰ ਮਹੀਨੇ ਸਤਿਗੁਰੂ ਜੀ ਨੂੰ ਆਪਣੇ ਕੋਲ ਰੱਖ ਕੇ ਖੂਬ ਸੇਵਾ ਕੀਤੀ ਅਤੇ ਸਤਿਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ। ਉਸਤੋਂ ਉਪਰੰਤ ਸਤਿਗੁਰੂ ਜੀ ਸਮਾਣੇ ਗਏ, ਜਿੱਥੇ ਇੱਕ ਪਠਾਣ ਨੇ ਸਤਿਗੁਰੂ ਜੀ ਦੀ ਸੇਵਾ ਕੀਤੀ। ਫਿਰ ਸਤਿਗੁਰੂ ਜੀ ਆਪਣੇ ਸੇਵਕਾਂ ਸਮੇਤ ਰਸਤੇ ਵਿੱਚ ਲੋਕਾਂ ਦਾ ਭਲਾ ਕਰਦੇ ਹੋਏ ਆਗਰੇ ਪਹੁੰਚੇ।

ਸਰਕਾਰੀ ਫੌਜਾਂ ਸਤਿਗੁਰੂ ਜੀ ਨੂੰ ਨਾ ਫੜ ਸਕੀਆਂ। ਸਤਿਗੁਰੂ ਜੀ ਦੀ ਭਾਲ ਬੜੇ ਜ਼ੋਰਾਂ ਸ਼ੋਰਾਂ ਨਾਲ ਆਰੰਭ ਹੋ ਗਈ। ਸਤਿਗੁਰੂ ਜੀ ਨੂੰ ਲੱਭਣ ਲਈ ਸਰਕਾਰੀ ਫੌਜਾਂ ਅੰਮ੍ਰਿਤਸਰ ਵੀ ਗਈਆਂ ਪਰ ਉਹਨਾਂ ਨੂੰ ਨਿਰਾਸਤਾ ਦਾ ਸਾਹਮਣਾ ਕਰਨਾ ਪਿਆ। ਸਰਕਾਰ ਨੇ ਫਿਰ ਸਤਿਗੁਰੂ ਜੀ ਨੂੰ ਫੜਾਉਣ ਵਾਲੇ ਨੂੰ ਇਨਾਮ ਦੇਣ ਦਾ ਐਲਾਨ ਕਰਾ ਦਿੱਤਾ।

ਐਲਾਨ ਸੁਣ ਕੇ, ਆਗਰੇ ਦੇ ਕੋਤਵਾਲ ਸੱਯਦ ਦੇ ਮਨ ਵਿੱਚ ਆਇਆ, ਕਿ ਜੇਕਰ ਗੁਰੂ ਤੇਗ਼ ਬਹਾਦਰ ਜੀ ਸੱਚੇ ਪੀਰ ਹਨ, 1000 ਦਿਨਾਰ ਦਾ ਇਨਾਮ ਉਸਨੂੰ ਸਤਿਗੁਰੂ ਜੀ ਨੂੰ ਫੜਾਉਣ ਵਾਸਤੇ ਮਿਲੇ।

*ਕੋਤਵਾਲ ਥਾ ਸੱਯਦ ਤਥਿ ਜੋ ਆਗਰੇ।*
*ਨਿਸ ਪ੍ਰਤਿ ਕਰਤੋ ਬਿਨਤੀ ਅੰਚਰ ਪਾ ਗਰੇ।*
*ਤੇਗ ਬਹਾਦਰ ਹਿੰਦੂ ਪੀਰ ਜੋ ਹੈ ਸਹੀ।*
*ਹੋ ਮੁਝੈ ਦਿਵੈਹਿ ਇਨਾਮ, ਆਇ ਤੇ ਇਤ ਕਹੀ।*
*ਏਕ ਹਜ਼ਾਰ ਦੀਨਾਰ ਇਨਾਮ ਸੁ ਪਾਇ ਹੋ।*
*ਪੀਰ ਹਿੰਦੂ ਕੇ ਤਈ, ਪਕਰਿ ਜੋ ਲਯਾਇ ਹੋ।*

ਸ੍ਰੀ ਸਤਿਗੁਰੂ ਜੀ ਦੀ ਰਜ਼ਾ ਅਨੁਸਾਰ ਇੱਕ ਅਯਾਲੀ ਸਤਿਗੁਰੂ ਜੀ ਦੇ ਕੋਲ ਆਇਆ। ਸਤਿਗੁਰੂ ਜੀ ਨੇ ਅਯਾਲੀ ਨੂੰ ਕਿਹਾ ਕਿ ਉਹਨਾਂ ਦੇ ਸਿੱਖ ਉਹਨਾਂ ਦੀਆਂ ਬੱਕਰੀਆਂ ਦੀ ਦੇਖ ਭਾਲ ਕਰਨਗੇ। ਸਤਿਗੁਰੂ ਜੀ ਨੇ ਉਸਨੂੰ ਹੀਰੇ ਜੜ੍ਹੀ ਅੰਗੂਠੀ ਦਿੱਤੀ ਅਤੇ ਨਾਲ ਹੀ ਆਪਣਾ ਕੀਮਤੀ ਦੁਸ਼ਾਲਾ ਦੇ ਕੇ ਕਿਹਾ ਕਿ ਉਹ ਅੰਗੂਠੀ ਗਿਰਵੀ ਰੱਖ ਕੇ ਦੋ ਰੁਪਈਆਂ ਦੀ ਮਠਿਆਈ ਦੁਸ਼ਾਲੇ ਵਿੱਚ ਪੁਵਾ ਕੇ ਲੈ ਆਵੇ। ਜੇਕਰ ਕਿਸੇ ਨੇ ਪੁੱਛਿਆ ਤਾਂ ਕਹਿ ਦੇਣਾ ਕਿ ਗੁਰੂ ਤੇਗ਼ ਬਹਾਦਰ ਨੇ ਉਸਨੂੰ ਭੇਜਿਆ ਹੈ। ਉਸਨੇ ਜਾ ਕੇ ਅੰਗੂਠੀ ਹਲਵਾਈ ਨੂੰ ਦੇ ਦਿੱਤੀ। ਹਲਵਾਈ ਨੇ ਸਮਝਿਆ ਕਿ ਉਹ ਜ਼ਰੂਰ ਕੋਈ ਚੋਰ, ਡਾਕੂ ਹੈ, ਜਿਹੜਾ ਅੰਗੂਠੀ ਚੋਰੀ ਕਰਕੇ ਲਿਆਇਆ ਹੈ। ਉਸਨੇ ਇਹ ਖ਼ਬਰ ਕੋਤਵਾਲ ਨੂੰ ਦੇ ਦਿੱਤੀ। ਕੋਤਵਾਲ ਹਲਵਾਈ ਕੋਲ ਪਹੁੰਚਿਆ, ਪੁੱਛ ਗਿੱਛ ਕਰਨ ਤੇ ਪਤਾ ਲੱਗਾ, ਕਿ ਸੁੰਦਰ ਕੀਮਤੀ ਅੰਗੂਠੀ ਅਤੇ ਦੁਸ਼ਾਲਾ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੇ ਹਨ। ਉਹ ਅਤਿ ਪ੍ਰਸੰਨ ਹੋਇਆ ਕਿਉਂਕਿ ਸਤਿਗੁਰੂ ਜੀ ਨੂੰ ਪਕੜ ਕੇ ਉਸਦੀ ਇਨਾਮ ਲੈਣ ਦੀ ਭਾਵਨਾ ਪੂਰੀ ਹੋ ਰਹੀ ਸੀ। ਉਹ ਫੁਰਤੀ ਨਾਲ ਅਯਾਲੀ ਨੂੰ ਨਾਲ ਲੈ ਕੇ ਸ੍ਰੀ ਸਤਿਗੁਰੂ ਜੀ ਕੋਲ ਪਹੁੰਚਿਆ। ਸਤਿਗੁਰੂ ਜੀ ਨੇ ਉਸਨੂੰ ਕਿਹਾ ਕਿ

ਉਸਦੀਆਂ ਭਾਵਨਾਵਾਂ ਅਤੇ ਅਰਦਾਸਾਂ ਦੀ ਪੂਰਤੀ ਕਰਨ ਲਈ ਹੀ ਉਹ ਉੱਥੇ ਪਹੁੰਚੇ ਸਨ। ਇਸ ਤਰ੍ਹਾਂ ਸਤਿਗੁਰੂ ਜੀ ਨੇ ਪਰ ਹਿੱਤ ਲਈ ਆਪਣੇ ਆਪ ਨੂੰ ਕੈਦ ਕਰਵਾਇਆ। ਸ੍ਰੀ ਗੁਰੂ ਪੰਥ ਪ੍ਰਕਾਸ਼ ਦਾ ਕਰਤਾ ਇਸ ਘਟਨਾ ਬਾਰੇ ਲਿਖਦਾ ਹੈ-

*ਪਢਿ ਨਿਵਾਜ ਤੂੰ ਨਿਤ ਪ੍ਰਤਿ ਭਾਵੈ।*
*ਬਿਨਤੀ ਕਰਤੇ ਗੁਰ ਇਤ ਆਵੈ।*
*ਮੁਝ ਕੋ ਹੀ ਇਨਾਮ ਦਿਲਵਾਏ।*
*ਤੁਮਰੇ ਹਿਤ ਹੀ ਹਮ ਇਤ ਆਏ।*
*ਅਬਿ ਹਮ ਕੋ ਤੁਮ ਬੰਦ ਰਖਾਵੈ।*
*ਬਾਦਸ਼ਾਹਿ ਢਿਗ ਖਬਰ ਪੁਚਾਵੈ।*

ਸਤਿਗੁਰੂ ਜੀ ਦੇ ਉਪਰੋਕਤ ਬਚਨ ਸੁਣ ਕੇ ਕੋਤਵਾਲ ਬੜਾ ਖੁਸ਼ ਹੋਇਆ। ਉਸਨੇ ਸਤਿਗੁਰੂ ਜੀ ਦੇ ਚਰਨ ਸਪਰਸ ਕੀਤੇ ਅਤੇ ਕਿਲ੍ਹੇ ਵਿੱਚ ਦਰਸ਼ਨ ਦੇਣ ਲਈ ਅਰਜ਼ ਕੀਤੀ। ਉੱਥੋ ਦੇ ਲੋਕਾਂ ਨੇ ਜਦੋਂ ਗੁਰੂ ਜੀ ਬਾਰੇ ਸੁਣਿਆ ਤਾਂ ਸਭ ਨੇ ਆ ਕੇ ਦਰਸ਼ਨ ਕਰਕੇ ਆਪਣੇ ਜਨਮ ਸਫ਼ਲ ਕੀਤੇ ਲੋਕਾਂ ਨੇ ਕੋਤਵਾਲ ਨੂੰ ਪੈਸੇ ਦੇ ਕੇ ਗੁਰੂ ਜੀ ਨੂੰ ਛਡਵਾਉਣ ਦੇ ਯਤਨ ਕੀਤੇ ਪਰ ਗੁਰੂ ਜੀ ਨੇ ਉਹਨਾਂ ਨੂੰ ਧੀਰਜ ਦਿੱਤਾ ਅਤੇ ਅਕਾਲ ਪੁਰਖ ਦੇ ਭਾਣੇ ਵਿੱਚ ਰਹਿਣ ਦਾ ਉਪਦੇਸ਼ ਦਿੱਤਾ।

ਕੋਤਵਾਲ ਨੇ ਔਰੰਗਜ਼ੇਬ ਕੋਲ ਪਾਤਸ਼ਾਹ ਜੀ ਨੂੰ ਪਕੜਨ ਦੀ ਖ਼ਬਰ ਭੇਜ ਦਿੱਤੀ। ਇਹ ਸੁਣ ਕੇ ਬਾਦਸ਼ਾਹ ਬਹੁਤ ਖੁਸ਼ ਹੋਇਆ ਕਿ ਉਹ ਹੁਣ ਉਹਨਾਂ ਨੂੰ ਮੁਸਲਮਾਨ ਬਣਾ ਲਵੇਗਾ ਅਤੇ ਇਸ ਤਰ੍ਹਾਂ ਸਾਰਾ ਮੁਲਕ ਹੀ ਮੁਸਲਮਾਨ ਹੋ ਜਾਵੇਗਾ। ਉਸਨੇ ਪੰਜ ਹਜ਼ਾਰ ਲੜਾਕੇ ਜਵਾਨ ਗੁਰੂ ਜੀ ਨੂੰ ਲਿਆਉਣ ਲਈ ਭੇਜੇ। ਸਤਿਗੁਰਾਂ ਨੂੰ ਦਿੱਲੀ ਕੋਤਵਾਲੀ ਦੇ ਨਜ਼ਦੀਕ ਇੱਕ ਹਵੇਲੀ ਵਿੱਚ ਰੱਖਿਆ ਗਿਆ, ਜਿੱਥੇ ਕਿ ਇੱਕ ਆਦਮਖੋਰ ਦੇਓ ਦਾ ਵਾਸਾ ਸੀ। ਬਾਦਸ਼ਾਹ ਨੇ ਸੋਚਿਆ ਕਿ ਇਸ ਤਰ੍ਹਾਂ ਉਹ ਆਦਮਖੋਰ ਗੁਰੂ ਜੀ ਨੂੰ ਖ਼ਤਮ ਕਰ ਦੇਵੇਗਾ ਅਤੇ ਜੇਕਰ ਉਹ ਬਚ ਵੀ ਗਏ ਤਾਂ ਉਹਨਾਂ ਦੇ ਕਰਾਮਾਤੀ ਹੋਣ ਦਾ ਪਤਾ ਲੱਗ ਜਾਵੇਗਾ।

ਸਿੱਖਾਂ ਨੂੰ ਇੱਕ ਕਮਰੇ ਵਿੱਚ ਅਤੇ ਗੁਰੂ ਜੀ ਨੂੰ ਇਕ ਵੱਖਰੇ ਕਮਰੇ ਵਿੱਚ ਕੈਦ ਕਰਕੇ ਬਾਹਰ ਸਖ਼ਤ ਪਹਿਰਾ ਲਗਾ ਦਿੱਤਾ ਗਿਆ। ਰਾਤ ਦੇ ਸਮੇ ਦਿਓ ਆਪਣਾ ਆਕਾਰ ਬਹੁਤ ਵੱਡਾ ਕਰਕੇ ਡਰਾਉਣੇ ਰੂਪ ਵਿੱਚ ਗੁਰੂ

ਜੀ ਦੇ ਸਾਹਮਣੇ ਆਇਆ, ਪਰ ਜਿਉਂ ਹੀ ਉਸਨੇ ਗੁਰੂ ਜੀ ਦੇ ਦਰਸ਼ਨ ਕੀਤੇ ਉਹ ਗੁਰੂ ਜੀ ਦੇ ਚਰਨਾ ਵਿੱਚ ਢੇਰੀ ਹੋ ਗਿਆ। ਉਸਨੇ ਗੁਰੂ ਜੀ ਦੇ ਚਰਨਾਂ ਵਿੱਚ ਬੇਨਤੀ ਕੀਤੀ,"ਸੱਚੇ ਪਾਤਸ਼ਾਹ ਜੀ ਮੇਰੇ ਧੰਨ ਭਾਗ ਹਨ ਜੋ ਆਪ ਜੀ ਦੇ ਦਰਸ਼ਨ ਹੋਏ ਹਨ। ਆਪ ਹੁਕਮ ਕਰੋ ਤੇ ਮੈਂ ਹੁਕਮਰਾਨਾ ਦੇ ਪੁੱਤ ਪੋਤਰਿਆਂ ਤਕ ਨਾਸ ਕਰ ਦਿਆਂ।" ਗੁਰੂ ਜੀ ਨੇ ਉਸਨੂੰ ਵੀ ਧੀਰਜ ਦਿੱਤਾ ਅਤੇ ਸਮਝਾਇਆ ਕਿ ਉਹਨਾਂ ਦਾ ਕੋਈ ਦੁਸ਼ਮਣ ਨਹੀਂ ਹੈ। ਹਰ ਕੋਈ ਆਪਣੇ ਕਰਮ ਅਨੁਸਾਰ ਹੀ ਕੰਮ ਕਰ ਰਿਹਾ ਹੈ। ਸੰਸਾਰ ਵਿੱਚ ਸਭ ਕੁਝ ਅਕਾਲ ਪੁਰਖ ਦੀ ਰਜ਼ਾ ਅਨੁਸਾਰ ਹੀ ਹੁੰਦਾ ਹੈ। ਗੁਰੂ ਜੀ ਦੇ ਇਹ ਬਚਨ ਸੁਣ ਕੇ ਉਹ ਆਦਮਖੋਰ ਦੇਓ ਵੀ ਆਪ ਜੀ ਦਾ ਸੇਵਕ ਬਣ ਗਿਆ, ਅਤੇ ਉਸਨੇ ਅਨੇਕ ਪ੍ਰਕਾਰ ਦੇ ਫਲ ਸਤਿਗੁਰਾਂ ਦੇ ਛਕਣ ਲਈ ਭੇਟ ਕੀਤੇ। ਦਿਨ ਚੜ੍ਹੇ ਜਦੋਂ ਲੋਕਾਂ ਨੇ ਗੁਰੂ ਜੀ ਉਸੇ ਪ੍ਰਕਾਰ ਦਰਸ਼ਨ ਕੀਤੇ ਤਾਂ ਬੜੇ ਅਚੰਭਿਤ ਹੋਏ।

ਇਸ ਤੋਂ ਬਾਅਦ ਔਰੰਗਜੇਬ ਨੇ ਸਤਿਗੁਰੂ ਜੀ ਨੂੰ ਆਪਣੇ ਕੋਲ ਬੁਲਵਾਇਆ। ਬੜੇ ਅਦਬ ਨਾਲ ਇੱਕ ਚੌਕੀ ਤੇ ਬਿਠਾ ਕੇ, ਆਪਜੀ ਦੇ ਅੱਗੇ ਹੀਰੇ ਜਵਾਹਰਾਤਾਂ ਦਾ ਢੇਰ ਲਗਾ ਦਿੱਤਾ ਅਤੇ ਆਪਣੀ ਸ਼ਰ੍ਹਾ ਕਬੂਲ ਕਰਨ ਲਈ ਕਿਹਾ। ਨਾਲ ਹੀ ਉਸਨੇ ਆਪਣੀ ਲੜਕੀ ਦਾ ਰਿਸ਼ਤਾ, ਪੰਜਾਬ ਦਾ ਰਾਜ ਅਤੇ ਅਨੇਕ ਪ੍ਰਕਾਰ ਦੇ ਪ੍ਰਲੋਭਨ ਦਿੱਤੇ। ਗੁਰੂ ਜੀ ਨੇ ਇਹ ਸਭ ਕੁਝ ਅਸਵੀਕਾਰ ਕਰ ਦਿੱਤਾ।

ਸਤਿਗੁਰੂ ਜੀ ਅਤੇ ਉਹਨਾਂ ਦੇ ਸਿੱਖਾਂ ਨੂੰ ਕੈਦ ਵਿੱਚ ਰੱਖ ਕੇ ਸਖ਼ਤ ਪਹਿਰਾ ਲਗਾ ਦਿੱਤਾ ਗਿਆ। ਔਰੰਗਜੇਬ ਨੇ ਆਪ ਜੀ ਨੂੰ ਇੱਕ ਸਾਧਾਰਣ ਮਨੁੱਖ ਹੀ ਸਮਝਿਆ ਕਿ ਉਹ ਉਸਦੀ ਜੇਲ੍ਹ ਵਿੱਚ ਹਨ। ਉਸਨੂੰ ਇਹ ਗਿਆਨ ਹੀ ਨਹੀਂ ਸੀ ਸਤਿਗੁਰੂ ਜੀ ਤਾਂ ਸਰਬ ਸ਼ਕਤੀਮਾਨ, ਘਟ ਘਟ ਦੇ ਜਾਨਣਹਾਰ, ਵਕਤ ਦੇ ਮਾਲਕ ਹਨ। ਸਤਿਗੁਰੂ ਜੀ ਆਪਣੇ ਨਿਤ ਕਰਮ ਅਨੁਸਾਰ ਰੋਜ਼ ਜਮਨਾ ਤੇ ਇਸ਼ਨਾਨ ਕਰਨ ਜਾਂਦੇ ਸਨ। ਕਈ ਲੋਕਾਂ ਨੇ ਨਿਗਮ ਬੋਧ ਘਾਟ ਤੇ ਆਪ ਜੀ ਦੇ ਦਰਸ਼ਨ ਕੀਤੇ, ਪਰ ਚੁਗਲਖੋਰਾਂ ਦੇ ਚੁਗਲੀ ਕਰਨ ਤੇ ਜਦੋਂ ਦੇਖਿਆ ਗਿਆ ਤਾਂ ਗੁਰੂ ਜੀ ਕੈਦ ਵਿੱਚ ਹੀ ਨਜ਼ਰ ਆਏ। ਔਰੰਗਜੇਬ ਦੇ ਕ੍ਰੋਧਿਤ ਹੋਣ ਤੇ ਪਹਿਰੇਦਾਰਾਂ ਨੇ ਜਵਾਬ ਦਿੱਤਾ ਕਿ ਉਹ ਬਹੁਤ ਸਖ਼ਤ ਪਹਿਰਾ ਰੱਖਦੇ ਹਨ, ਪਰ ਫਿਰ ਵੀ ਜੇਕਰ ਉਹ ਆਪਣੀ ਸ਼ਕਤੀ ਨਾਲ ਬਾਹਰ ਚਲੇ ਜਾਂਦੇ ਹਨ ਤਾਂ ਉਹ ਕੀ ਕਰ ਸਕਦੇ

ਹਨ। ਹੋਰ ਅਨੇਕ ਹੀ ਪੀਰ ਫ਼ਕੀਰ ਵੇਖੇ ਹਨ ਪਰ ਗੁਰੂ ਜੀ ਵਰਗਾ ਕੋਈ ਨਹੀਂ।

ਇੱਕ ਦਿਨ ਗੁਰੂ ਜੀ ਇੱਕ ਸਿੱਖ ਦੇ ਘਰ ਪ੍ਰਸਾਦਾ ਛਕਣ ਗਏ। ਪਹਿਰੇ ਦਾਰਾਂ ਨੇ ਬਾਦਸ਼ਾਹ ਨੂੰ ਖ਼ਬਰ ਕੀਤੀ ਕਿ ਸਖ਼ਤ ਪਹਿਰੇ ਦੇ ਹੁੰਦਿਆਂ ਵੀ ਗੁਰੂ ਜੀ ਚਲੇ ਗਏ ਹਨ। ਬਾਦਸ਼ਾਹ ਨੇ ਆਪਣੇ ਅਹਿਲਕਾਰਾਂ ਨੂੰ ਕੈਦ ਵਿੱਚ ਅਤੇ ਉਸ ਸਿੱਖ ਦੇ ਘਰ ਭੇਜਿਆ। ਸਤਿਗੁਰੂ ਜੀ ਨੂੰ ਦੋਹਾਂ ਥਾਵਾਂ ਤੇ ਇੱਕੋ ਸਮੇਂ ਵੇਖਿਆ ਗਿਆ। ਬਾਦਸ਼ਾਹ ਦੀ ਹੈਰਾਨੀ ਦੀ ਕੋਈ ਹੱਦ ਨਾ ਰਹੀ ਕਿ ਇੱਕ ਆਦਮੀ ਇੱਕ ਸਮੇਂ ਦੋ ਥਾਵਾਂ ਤੇ ਕਿਵੇਂ ਹੋ ਸਕਦਾ ਹੈ। ਉਹ ਬਹੁਤ ਦੁਖੀ ਵੀ ਸੀ ਕਿ ਗੁਰੂ ਜੀ ਨੇ ਉਸਨੂੰ ਕੋਈ ਕਰਾਮਾਤ ਨਹੀਂ ਵਿਖਾਈ ਅਤੇ ਬਾਕੀ ਲੋਕਾਂ ਨੂੰ ਕਰਾਮਾਤਾਂ ਵਿਖਾ ਰਹੇ ਹਨ। ਉਸ ਨੇ ਉਹਨਾਂ ਨੂੰ ਹੋਰ ਵੀ ਯਾਤਨਾਵਾਂ ਦੇਣੀਆਂ ਸ਼ੁਰੂ ਕਰ, ਦਿੱਤੀਆਂ।

ਔਰੰਗਜ਼ੇਬ ਦੇ ਸਾਰੇ ਹੀ ਯਤਨ ਅਤੇ ਪ੍ਰਲੋਭਨ ਗੁਰੂ ਜੀ ਨੂੰ ਆਪਣੀ ਦੀਨ ਮਨਵਾਉਣ ਵਿੱਚ ਅਸਫਲ ਰਹੇ ਉਸਦਾ ਅਸਲੀ ਯਤਨ ਤੇ ਸਾਰੇ ਮੁਲਕ ਵਿੱਚ ਇਸਲਾਮ ਫੈਲਾਉਣਾ ਸੀ ਅਤੇ ਇਸ ਵਿੱਚ ਸੰਪੂਰਣ ਸਫਲਤਾ ਵਾਸਤੇ ਗੁਰੂ ਤੇਗ਼ ਬਹਾਦਰ ਜੀ ਦਾ ਦੀਨ ਕਬੂਲ ਕਰਨਾ ਹੀ ਇੱਕੋ ਇੱਕ ਰਸਤਾ ਸੀ। ਇਸ ਕਰਕੇ ਉਹ ਹਰ ਪ੍ਰਕਾਰ ਦਾ ਯਤਨ ਕਰ ਰਿਹਾ ਸੀ। ਕਈ ਦਿਨ ਕਾਰਾਗ੍ਰਹਿ ਵਿੱਚ ਰਹਿਣ ਉਪਰੰਤ ਵੀ ਗੁਰੂ ਜੀ ਦੇ ਚਿਹਰੇ ਤੇ ਪ੍ਰਸੰਨਤਾ ਅਤੇ ਮੁਖ ਮੰਡਲ ਤੇ ਜਲਾਲ ਸੀ। ਹੁਣ ਮੁਲਾਣਿਆਂ ਨੇ ਬਾਦਸ਼ਾਹ ਨੂੰ ਸੁਝਾਓ ਦਿੱਤਾ ਕਿ ਗੁਰੂ ਜੀ ਨੂੰ ਆਪਣਾ ਖਾਣਾ ਖਵਾਇਆ ਜਾਵੇ ਤਾਂ ਕਿ ਉਹ ਸ਼ਰ੍ਹਾ ਵਿੱਚ ਆ ਜਾਣ।

*ਅਬਿ ਚਲ ਪਾਤਸ਼ਾਹੁ ਸਮਝਾਵਹੁ।*<br>
*ਅਪਨੋ ਖਾਨਾ ਤਿਸੇ ਖਵਾਵਹੁ।*<br>
*ਅਸ ਮਸਲਤ ਕਰਿ ਰਾਮਨ ਸੋਇ।*<br>
*ਕੁਚਲ ਸ਼ਰਾਂ ਕੇ ਬੰਦੇ ਜੋਇ।*<br>
*- ਬਹੁ ਦਿਨ ਬਿਨਾ ਅਹਾਰ ਬਤਾਏ।*<br>
*ਅਧਿਕ ਛੁਧਾਤੁਰ ਭਾ ਦੁਖ ਪਾਏ।*<br>
*ਕੁੱਠਯੋ ਮਾਸ ਆਪ ਮੰਗਵਾਊ।*<br>
*ਡਾਰਿ ਮਸਾਲੇ ਲਟਨ ਰਿਝਾਊ।*<br>
*ਕਰਿ ਕੈ ਤਯਾਰ ਦੇਗਚੇ ਮਾਂਹੀ।*

*ਪਾਸ ਲਿਜਾਇ ਖੁਲਾਵਹੁ ਤਾਂਹੀ।*
*ਜਬ ਖਾਨਾ ਤੁਮਰੋ ਲੇਖਾਇ।*
*ਤਬਿਹੂ ਤੁਰਕ ਆਪ ਬਨਿ ਜਾਇ।*

ਇਸ ਤਰ੍ਹਾਂ ਦੀ ਵਿਉਂਤ ਬਣਾ ਕੇ ਮੁਲਾਨੇ ਦੇਗਚਾ ਲੈ ਕੇ ਗੁਰੂ ਜੀ ਦੇ ਕੋਲ ਗਏ। ਉਹਨਾਂ ਨੇ ਫਿਰ ਗੁਰੂ ਜੀ ਨੂੰ ਸਮਝਾਉਣ ਦੇ ਯਤਨ ਕੀਤੇ ਕਿ ਜੇ ਕਰ ਉਹ ਦੀਨ ਮੰਨ ਲੈਣ ਤੇ ਉਹ ਪੀਰਾਂ ਦੇ ਪੀਰ ਬਣ ਜਾਣਗੇ। ਸਾਰੇ ਹੀ ਉਹਨਾਂ ਨੂੰ ਸਲਾਮਾਂ ਕਰਨਗੇ, ਪਰ ਨਾਂਹ ਕਰਨ ਤੇ ਉਹਨਾਂ ਨੂੰ ਬਾਦਸ਼ਾਹ ਦੇ ਗੁੱਸੇ ਦਾ ਸ਼ਿਕਾਰ ਹੋਣਾ ਪਵੇਗਾ। ਇਸ ਕਰਕੇ ਇਹ ਦੇਗਚਾ ਜੋ ਬਾਦਸ਼ਾਹ ਨੇ ਭੇਜਿਆ ਹੈ ਇਸਨੂੰ ਖਾਓ ਤੇ ਕਲਮਾ ਪੜ੍ਹੋ। ਗੁਰੂ ਜੀ ਨੇ ਉੱਤਰ ਦਿੱਤਾ ਕਿ ਤੁਹਾਡੇ ਮਨਾਂ ਵਿੱਚ ਖੋਟ ਹੈ। ਤੁਸੀ ਕਈਆਂ ਦੇ ਧਰਮ ਭ੍ਰਿਸ਼ਟ ਕੀਤੇ ਹਨ ਇਸਦਾ ਫਲ ਤੁਹਾਨੂੰ ਭੋਗਣਾ ਪਵੇਗਾ। ਸਤਿਗੁਰੂ ਜੀ ਨੇ ਮੁਲਾਣਿਆਂ ਨੂੰ ਦੇਗਚੇ ਦਾ ਢੱਕਣ ਲਾਹ ਕੇ ਆਪਣੀਆਂ ਕਰਤੂਤਾਂ ਦਾ ਫਲ ਵੇਖਣ ਲਈ ਕਿਹਾ। ਮੁਲਾਣਿਆਂ ਨੇ ਦੇਗਚੇ ਦਾ ਢੱਕਣ ਲਾਹਿਆ ਤਾਂ ਉਹਨਾਂ ਦੀ ਅਸਚਰਜਤਾ ਦੀ ਹੱਦ ਹੀ ਨਾ ਰਹੀ ਜਦੋਂ ਦੇਗਚੇ ਵਿੱਚ ਅਨੇਕ ਹੀ ਛੋਟੇ ਵੱਡੇ ਸੂਰ ਦੇ ਬੱਚੇ ਨਿਕਲ ਕੇ ਕਾਰਾਗ੍ਰਹਿ ਵਿੱਚ ਘੁੰਮਣ ਲੱਗੇ। ਉਹਨਾਂ ਨੇ ਮੁਲਾਣਿਆਂ ਦੇ ਕਪੜੇ ਅਤੇ ਖਾਣਾ ਵੀ ਖਰਾਬ ਕਰ ਦਿੱਤਾ। ਆਖਰ ਦੁਖੀ ਹੋ ਕੇ ਉਹਨਾਂ ਨੇ ਬਾਦਸ਼ਾਹ ਨੂੰ ਸਾਰਾ ਬ੍ਰਿਤਾਂਤ ਕਹਿ ਸੁਣਾਇਆ। ਬਾਦਸ਼ਾਹ ਬਹੁਤ ਕ੍ਰੋਧਿਤ ਹੋਇਆ ਅਤੇ ਗੁਰੂ ਜੀ ਲਈ ਇਹ ਸੁਨੇਹਾ ਭੇਜਿਆ ਕਿ ਜਾਂ ਤੇ ਉਹ ਬਾਦਸ਼ਾਹ ਨੂੰ ਕਰਾਮਾਤ ਦਿਖਾਉਣ ਨਹੀਂ ਤੇ ਮਰਨ ਵਾਸਤੇ ਤਿਆਰ ਹੋ ਜਾਣ।

ਸਤਿਗੁਰੂ ਜੀ ਨੇ ਨਾ ਤਾਂ ਮੁਸਲਮਾਨਾਂ ਦਾ ਦੀਨ ਪ੍ਰਵਾਨ ਕੀਤਾ ਅਤੇ ਨਾ ਹੀ ਕੋਈ ਕਰਾਮਾਤ ਵਿਖਾਉਣ ਦਾ ਵਾਅਦਾ ਕੀਤਾ ਪਰ ਉਹਨਾਂ ਦੀ ਤੀਸਰੀ ਸ਼ਰਤ ਆਪਾ ਬਲੀਦਾਨ ਕਰਨ ਦੀ ਮਨਜ਼ੂਰ ਕਰ ਲਈ। ਸਤਿਗੁਰੂ ਜੀ ਤੇ ਹੋਰ ਦਬਾਅ ਪਾਉਣ ਵਾਸਤੇ ਉਹਨਾਂ ਦੇ ਸਾਹਮਣੇ ਭਾਈ ਮਤੀ ਦਾਸ ਨੂੰ ਆਰੇ ਨਾਲ ਚੀਰ ਦਿੱਤਾ ਗਿਆ, ਸਤੀ ਦਾਸ ਨੂੰ ਜਿਉਂਦਿਆਂ ਹੀ ਆਲੇ ਦੁਆਲੇ ਰੂੰ ਬਨ੍ਹਕੇ ਸਾੜ ਦਿੱਤਾ ਗਿਆ ਤਾਂਕਿ ਸਤਿਗੁਰੂ ਜੀ ਇਸਲਾਮ ਨੂੰ ਕਬੂਲ ਕਰ ਲੈਣ। ਪਰ ਸਤਿਗੁਰੂ ਜੀ ਨੇ ਔਰੰਗਜ਼ੇਬ ਦੀ ਦੀਨ ਨਹੀ ਮੰਨੀ। ਉਹਨਾਂ ਨੂੰ ਹੋਰ ਤਸੀਹੇ ਦੇਣ ਲਈ ਇੱਕ ਪਿੰਜਰੇ ਵਿੱਚ ਬੰਦ ਕਰ ਦਿੱਤਾ

ਗਿਆ। ਪਿੰਜਰਾ ਐਨਾ ਭੀੜਾ ਤੇ ਤੰਗ ਸੀ ਕਿ ਉਸ ਵਿੱਚ ਨਾ ਤੇ ਸਤਿਗੁਰੂ ਜੀ ਬੈਠ ਸਕਦੇ ਸਨ ਅਤੇ ਨਾ ਹੀ ਲੰਮੇ ਪੈ ਸਕਦੇ ਸਨ। ਭਾਈ ਦਿਆਲਾ ਨੂੰ ਦੇਗ ਵਿੱਚ ਉਬਾਲ ਕੇ ਸ਼ਹੀਦ ਕਰ ਦਿੱਤਾ। ਇਹ ਸਭ ਕੁਝ ਸਤਿਗੁਰੂ ਜੀ ਨੂੰ ਡਰਾਉਣ ਲਈ ਕੀਤਾ ਗਿਆ। ਪਰ ਗੁਰੂ ਜੀ ਨੇ ਖਿੜੇ ਮੱਥੇ ਤਸੀਹੇ ਅਤੇ ਕਸ਼ਟ ਸਹਾਰੇ। ਔਰੰਗਜ਼ੇਬ ਨੇ ਮੁਲਾਣੇ ਕੋਲੋਂ ਸਤਿਗੁਰੂ ਜੀ ਕੋਲ ਸੁਨੇਹਾ ਦੇ ਕੇ ਭੇਜਿਆ ਕਿ ਉਹਨਾਂ ਨੂੰ ਸਾਰਾ ਜਗਤ ਤੇਗ ਬਹਾਦਰ ਕਰਕੇ ਪੂਜਦਾ ਹੈ, ਉਹ ਤੇਗ ਦੇ ਧਨੀ ਹਨ, ਆਪਣੇ ਨਾਮ ਦਾ ਅਰਥ ਸਮਝਾਉਣ। ਸਤਿਗੁਰੂ ਜੀ ਨੇ ਉੱਤਰ ਦਿੱਤਾ-

*ਤੇਗ ਪੁਲਾਦੀ ਆਦਿ ਹਲੱਬੀ।*
*ਜਾਤਿ ਅਨੇਕਨ ਕੇਰ ਜੁਨੱਬੀ।*
*ਕੈਸੀ ਤੀਖਨ ਹੋਇ ਬਨਾਈ।*
*ਅਤਿ ਸੂਖਮਧਾਰਾ ਸੁਧਰਾਈ।*
*ਅੱਗ੍ਰ ਤਾਂਹਿ ਕੈ ਕਾਗਦ ਧਰਿ ਕੈ।*
*ਕਾਚੇ ਤਾਗੇ ਸੈਂ ਬੰਧਿ ਕਰਿ ਕੈ।*
*ਹੋਹਿ ਸਬਿੱਦਯਕ ਬਡ ਬਲਵਾਰਾ*
*ਹਮਰੇ ਤਨ ਪਰ ਕਰੈ ਪ੍ਰਹਾਰਾ।*
*ਅਪਰ ਬਾਰਤਾ ਕਹੀਐ ਕਾਂਤੇ*
*ਕਾਗਦ ਭੀ ਨ ਸਕਹਿ ਛਿਦ ਤਾਂਤੇ।*
*ਇਹ ਅਜ਼ਮਤ ਹੈ ਨਾਮ ਹਮਾਰੇ।*
*ਕਹੈ ਜਿ ਹੋਇ ਨ ਪ੍ਰਤੀਤ ਤੁਮਾਹੇ।*

ਤੇਜ ਤੋਂ ਤੇਜ ਤਲਵਾਰ ਲੈ ਕੇ ਉਸ ਦੇ ਅੱਗੇ ਕੱਚੇ ਧਾਗੇ ਦੀ ਤੰਦ ਬੰਨ੍ਹ ਦਿੱਤੀ ਜਾਵੇ ਤਾਂ ਉਹ ਤੇਜ ਤਲਵਾਰ ਉਹਨਾਂ ਦੇ ਸਰੀਰ ਤੇ ਮਾਰੀ ਜਾਵੇ, ਸਰੀਰ ਉੱਤੇ ਤਾਂ ਉਹ ਕੀ ਪ੍ਰਹਾਰ ਕਰੇਗੀ ਉਹ ਤਾਂ ਇੱਕ ਕਾਗਜ਼ ਦੇ ਟੁਕੜੇ ਨੂੰ ਵੀ ਨਹੀ ਕੱਟ ਸਕੇਗੀ। ਐਨੇ ਨੂੰ ਸਤਿਗੁਰੂ ਜੀ ਦਾ ਇੱਕ ਸਿੱਖ (ਭਾਈ ਜੈਤਾ) ਸਤਿਗੁਰੂ ਜੀ ਕੋਲ ਉਹਨਾਂ ਦੇ ਦਰਸ਼ਨ ਕਰਨ ਲਈ ਗਿਆ। ਸਤਿਗੁਰੂ ਜੀ ਨੇ ਉਸ ਨੂੰ ਇਸ ਪ੍ਰਕਾਰ ਹੁਕਮ ਕੀਤਾ।

*ਤਬਿ ਸਤਿਗੁਰੂ ਸਭਿ ਬਿਧਿ ਸਮੁਝਾਯੋ।*
*ਅੰਤ ਸਮਾ ਤਿਨਕੋ ਅਬਿ ਆਯੋ।*
*ਰਹੋ ਠੌਰ ਕਾਰਾਗ੍ਰਹਿ ਨੇਰੇ।*

*ਸੀਸ ਆਇ ਝੋਰੀ ਬਿਚ ਤੇਰੇ।*
*ਬਿਨਾ ਤ੍ਰਾਸ ਬਿਨ ਬਿਲਮ ਸਿਧਾਰੋ।*
*ਪਹੁੰਚਿ ਅਨੰਦਪੁਰਿ ਮਹਿ ਸਸਕਾਰੋ।*
*ਭਲੇ ਸਮੈ ਪਹੁੰਚਯੋ ਅਬਿ ਆਇ।*
*ਸੀਸ ਹਮਾਰੋ ਲੇ ਪਹੁੰਚਾਇ।*

ਸਤਿਗੁਰੂ ਜੀ ਨੇ ਉਸ ਸਿੱਖ ਨੂੰ ਭਵਿੱਖ ਵਿੱਚ ਹੋਣ ਵਾਲਾ ਸਾਰਾ ਬ੍ਰਿਤਾਂਤ ਸਮਝਾ ਦਿੱਤਾ ਕਿ ਉਹ ਕਾਰਾਗਾਰ ਦੇ ਨੇੜੇ ਰਵ੍ਹੇ। ਜਦੋਂ ਉਹਨਾਂ ਦਾ ਸੀਸ ਧੜ ਨਾਲੋਂ ਵੱਖਰਾ ਹੋ ਕੇ ਉਸ ਦੀ ਝੋਲੀ ਵਿੱਚ ਡਿੱਗ ਜਾਵੇ, ਉਹ ਬਿਨਾ ਕਿਸੇ ਡਰ ਤੋਂ, ਸੀਸ ਨੂੰ ਲੈ ਕੇ ਅਨੰਦਪੁਰ ਪਹੁੰਚ ਜਾਵੇ। ਸਤਿਗੁਰੂ ਜੀ ਨੇ ਇਸ਼ਨਾਨ ਕਰਕੇ ਜਪੁਜੀ ਸਾਹਿਬ ਦਾ ਪਾਠ ਕੀਤਾ, ਅਤੇ ਪਾਠ ਦਾ ਭੋਗ ਪੈਣ ਤੇ ਆਪਣਾ ਸੀਸ ਨਿਵਾਇਆ ਤਾਂ ਜਲਾਦ ਨੇ ਆਪਣੇ ਪੂਰੇ ਬਲ ਨਾਲ ਉਹਨਾਂ ਦੇ ਸੀਸ ਤੇ ਤਲਵਾਰ ਨਾਲ ਪ੍ਰਹਾਰ ਕੀਤਾ ਪਰ ਸੀਸ ਉਸ ਤੋਂ ਪਹਿਲਾਂ ਹੀ ਧੜ ਨਾਲੋਂ ਜੁਦਾ ਹੋ ਕੇ ਸਤਿਗੁਰੂ ਜੀ ਦੇ ਪਿਆਰੇ ਸਿੱਖ ਦੀ ਝੋਲੀ ਵਿੱਚ ਪੈ ਗਿਆ। ਉਸੇ ਵੇਲੇ ਐਨੀ ਜ਼ੋਰ ਦੀ ਹਨੇਰੀ ਅਤੇ ਤੂਫਾਨ ਆਇਆ ਕਿ ਕਿਸੇ ਨੂੰ ਕੁਝ ਵੀ ਸੁੱਝ ਨਹੀ ਸੀ ਰਿਹਾ। ਇਹੋ ਜਹੇ ਵਾਤਾਵਰਨ ਵਿੱਚ ਸਿੱਖ ਸਤਿਗੁਰੂ ਜੀ ਦਾ ਸੀਸ ਲੈ ਕੇ ਅਨੰਦਪੁਰ ਵਲ ਰਵਾਨਾ ਹੋ ਗਿਆ। ਰਸਤੇ ਵਿੱਚ ਅਨੇਕਾਂ ਕਠਿਨਾਈਆਂ ਤੇ ਔਕੜਾਂ ਦਾ ਸਾਹਮਣਾ ਕਰਦਾ ਹੋਇਆ ਸ੍ਰੀ ਅਨੰਦਪੁਰ ਸਾਹਿਬ ਪਹੁੰਚ ਗਿਆ ਅਤੇ ਸਤਿਗੁਰੂ ਜੀ ਦਾ ਸੀਸ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਭੇਟ ਕੀਤਾ ਤੇ ਉੱਥੇ ਹੀ ਉਸਦਾ ਅੰਤਿਮ ਸਸਕਾਰ ਕਰ ਦਿੱਤਾ ਗਿਆ।

*ਢਰਯੋ ਦੁਪਹਿਰਾ ਜਬਿ ਇਕ ਘਰੀ।*
*ਜਪਜੀ ਪਠਤਿ ਸੁਪੂਰੀ ਕਰੀ।*
*ਭੋਗ ਪਾਇ ਜਬਿ ਸੀਸ ਨਿਵਾਯੋ।*
*ਪੁਨ ਊਪਰ ਕੋ ਜਬਹਿ ਉਠਾਯੋ।*
*ਸਈਯਦ ਤਬਿ ਕਰਿ ਕੈ ਬਲ ਬਾਹੂ।*
*ਤੇਗ ਪ੍ਰਹਾਰਿ ਤਾਕਿ ਗਰ ਮਾਂਹੂ।*
*ਕਰੀ ਚਲਾਵਨਿ ਗਈ ਨ ਤਹਿ ਲੌ।*
*ਧਰ ਤੇ ਸਿਰ ਉਤਰਯੋ ਗੁਰ ਪਹਿਲੌ।*
*ਫੋਕੋ ਵਾਰ ਝਟਕ ਭੁਜ ਪਰੀ।*

*ਲਗੀ ਨ ਗ੍ਰਿਵਾ ਮਹਿ ਉਰ ਧਰੀ।*
*ਉਡਯੋ ਸੀਸ ਹੁਇ ਅੰਬਰ ਧਯਾਨਾ।*
*ਬਹੀ ਅੰਧੇਰੀ ਧੂਲ ਮਹਾਨਾਂ।*

ਸਤਿਗੁਰੂ ਜੀ ਦਾ ਧੜ ਉਥੇ ਹੀ ਪਿਆ ਰਹਿ ਗਿਆ। ਸਰਕਾਰ ਨੇ ਬੜਾ ਸਖ਼ਤ ਪਹਿਰਾ ਲਗਾ ਦਿੱਤਾ, ਕਿ ਜਿਹੜਾ ਇਸ ਧੜ ਦੇ ਨੇੜੇ ਆਵੇਗਾ, ਉਸਨੂੰ ਸਖ਼ਤ ਸਜ਼ਾ ਦਿੱਤੀ ਜਾਵੇਗੀ। ਐਨੇ ਨੂੰ ਇੱਕ ਲੁਬਾਣਾ ਸਿੱਖ ਲੱਖੀ ਸ਼ਾਹ ਆਪਣੇ ਗਾਵਾਂ ਤੇ ਬਲਦਾਂ ਦੇ ਵੱਗ ਨੂੰ ਲੈ ਕੇ ਉਥੋਂ ਦੀ ਨਿਕਲਿਆ। ਜਾਨਵਰਾਂ ਦੀ ਪੈਰਾਂ ਦੀ ਧੂੜ ਨਾਲ ਸਭ ਕੁਝ ਦਿਸਣਾ ਬੰਦ ਹੋ ਗਿਆ। ਉਸਨੇ ਸਤਿਗੁਰੂ ਜੀ ਦਾ ਸਰੀਰ ਚੁੱਕ ਕੇ ਆਪਣੇ ਗੱਡੇ ਵਿੱਚ ਪਾ ਲਿਆ ਅਤੇ ਆਪਣੇ ਪਿੰਡ ਰਕਾਬ ਗੰਜ ਵਿੱਚ ਲੈ ਗਿਆ। ਉਥੇ ਪਹੁੰਚਦੇ ਸਾਰ ਹੀ ਉਸਨੇ ਗੱਡੇ ਨੂੰ ਆਪਣੀ ਝੁੱਗੀ ਦੇ ਅੰਦਰ ਵਾੜ ਕੇ ਅੱਗ ਲਾ ਦਿੱਤੀ ਤੇ ਸਤਿਗੁਰੂ ਜੀ ਦੀ ਦੇਹ ਦਾ ਸਸਕਾਰ ਕਰ ਦਿੱਤਾ। ਜਿੱਥੇ ਸਤਿਗੁਰੂ ਜੀ ਨੇ ਸ਼ਹਾਦਤ ਪ੍ਰਾਪਤ ਕੀਤੀ, ਉੱਥੇ ਚਾਂਦਨੀ ਚੌਕ ਦਿੱਲੀ ਵਿਖੇ ਸੀਸ ਗੰਜ ਗੁਰਦੁਆਰਾ ਬਣਿਆ ਹੋਇਆ ਹੈ, ਜਿਥੇ ਸਤਿਗੁਰੂ ਜੀ ਦੇ ਸਰੀਰ ਦਾ ਸਸਕਾਰ ਕੀਤਾ ਗਿਆ ਉੱਥੇ ਗੁਰਦੁਆਰਾ ਰਕਾਬ ਗੰਜ ਬਣਿਆ ਹੋਇਆ ਹੈ। ਜਿਥੇ ਦੇਸ਼ਾਂ ਵਿਦੇਸ਼ਾਂ ਤੋਂ ਅਣਗਿਣਤ ਲੋਕ ਆ ਕੇ ਆਪਣੀ ਸ਼ਰਧਾ ਦੇ ਫੁੱਲ ਚੜ੍ਹਾਉਂਦੇ ਹਨ ਅਤੇ ਮਨ ਇੱਛਿਤ ਫਲਾਂ ਦੀ ਪ੍ਰਾਪਤੀ ਕਰਦੇ ਹਨ।

ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਨੇ ਮੁਗਲ ਰਾਜ ਦੀਆਂ ਜੜ੍ਹਾਂ ਉਖੇੜ ਕੇ ਰੱਖ ਦਿੱਤੀਆ, ਉਸਦੀ ਹੋਂਦ ਨੂੰ ਖ਼ਤਮ ਕਰ ਦਿੱਤਾ ਅਤੇ ਖਾਲਸਾ ਰਾਜ ਦੀ ਸਥਾਪਨਾ ਦੇ ਬੀ ਬੀਜ ਦਿੱਤੇ ਜਿਸ ਕਰਕੇ ਉਹ ਬਾਦ ਵਿੱਚ ਖੂਬ ਵਧੇ, ਫੁੱਲੇ। ਆਪ ਜੀ ਦੀ ਕੁਰਬਾਨੀ ਨੇ ਦੇਸ਼ਵਾਸੀਆਂ ਨੂੰ ਇੱਕ ਬੜੇ ਜ਼ੋਰ ਦਾ ਹਲੂਣਾ ਦਿੱਤਾ ਜੋ ਗੁਲਾਮੀ ਦੀ ਨੀਂਦ ਵਿੱਚ ਆਰਾਮ ਨਾਲ ਸੌਂ ਰਹੇ ਸਨ, ਆਪ ਜੀ ਦੀ ਸ਼ਹਾਦਤ ਨੇ ਸਿੱਖਾਂ ਵਿੱਚ ਅਥਾਹ ਸ਼ਕਤੀ ਭਰ ਦਿੱਤੀ, ਜਿਨ੍ਹਾਂ ਨੇ ਆਪਣੇ ਸਿਰਾਂ ਦੇ ਮੁੱਲ ਪਵਾਏ ਪਰ ਸਿਦਕ ਨਹੀ ਹਾਰਿਆ। ਧਰਮ ਦੀ ਰੱਖਿਆ ਅਤੇ ਦੇਸ਼ ਦੀ ਸੁਤੰਤਰਤਾ ਲਈ ਕੀਤਾ ਹੋਇਆ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਬਲੀਦਾਨ ਸਾਰੀ ਮਾਨਵਤਾ ਦੇ ਭਲੇ ਲਈ ਸੀ, ਪਰ-ਹਿੱਤ ਲਈ ਸੀ।

ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਔਰੰਗਜ਼ੇਬ ਦੇ ਜ਼ਬਰ, ਜ਼ੁਲਮ ਅਤੇ

ਅਨਿਆਇ ਦਾ ਡੱਟਕੇ ਮੁਕਾਬਲਾ ਕੀਤਾ, ਉਸਦੀ ਈਨ ਨਹੀ ਮੰਨੀ ਤੇ ਆਪਣੀ ਸ਼ਹਾਦਤ ਦੇ ਕੇ ਇਤਿਹਾਸ ਦੀ ਧਾਰਾ ਨੂੰ ਬਿਲਕੁਲ ਬਦਲ ਕੇ ਰੱਖ ਦਿੱਤਾ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਨੇ ਇੱਕ ਨਵਾਂ ਇਤਿਹਾਸਕ ਮੋੜ ਲੈ ਆਂਦਾ। ਮੁਹੰਮਦ ਲਤੀਫ਼ ਇਸ ਬਾਰੇ ਲਿਖਦਾ ਹੈ —ਇਸ ਸ਼ਹਾਦਤ ਨੇ ਮਜਬੂਰ ਕਰ ਦਿੱਤਾ ਕਿ ਸਿੱਖ ਕੌਮ ਪੂਰਨ ਤੌਰ ਉੱਤੇ ਸਨਧ ਬਧ ਹੋਵੇ।

ਗਾਰਡਨ ਲਿਖਦਾ ਹੈ—ਜੋ ਤਿੱਖੀਆਂ ਸੂਲਾਂ ਗੁਰੂ ਤੇਗ ਬਹਾਦਰ ਜੀ ਦੇ ਖੂਨ ਨਾਲ ਦਿੱਲੀ ਵਿੱਚ ਬੀਜੀਆਂ ਗਈਆਂ ਸਨ, ਉਹਨਾਂ ਨੇ ਜਲਦੀ ਹੀ ਖਾਲਸਾ ਰੂਪ ਵਿੱਚ ਭਾਰੀ ਫਸਲ ਬਖਸ਼ੀ।

ਕਨਿੰਘਮ ਦੇ ਸ਼ਬਦਾਂ ਵਿੱਚ—ਗੁਰੂ ਗੋਬਿੰਦ ਸਿੰਘ ਜੀ ਨੇ ਮਹਿਸੂਸ ਕੀਤਾ ਕਿ ਉਸ ਨੂੰ ਐਸੀ ਵਸਤੂ ਸਾਂਝੀ ਚੀਜ਼ ਸਿੱਖਾਂ ਨੂੰ, ਦੇਣ ਦੀ ਲੋੜ ਹੈ, ਜੋ ਕਮਜ਼ੋਰ ਦਿਲਾਂ ਨੂੰ ਤਕੜੀ ਕਰ ਜਾਏ ਅਤੇ ਅਨਿੰਨ ਸੇਵਕਾਂ ਵਿੱਚ ਅਥਾਹ ਜੋਸ਼ ਭਰ ਜਾਏ।

ਗੁਰੂ ਗੋਬਿੰਦ ਸਿੰਘ ਜੀ ਨੇ ਇਸ ਲਾਸਾਨੀ ਸ਼ਹੀਦੀ ਬਾਰੇ ਦਸਮ ਗ੍ਰੰਥ ਵਿੱਚ ਆਪਣੀ ਰਚਨਾ ਬਚਿਤਰ ਨਾਟਕ ਵਿੱਚ ਇਸ ਤਰ੍ਹਾਂ ਫਰਮਾਇਆ ਹੈ-

ਤਿਲਕ ਜੰਞੂ ਰਾਖਾ ਪ੍ਰਭ ਤਾਕਾਂ।।
ਕੀਨੋ ਬਡੋ ਕਲੂ ਮਹਿ ਸਾਕਾ।।

- ਸਾਧਨਿ ਹੇਤ ਇਤੀ ਜਿਨਿ ਕਰੀ।।
ਸੀਸੁ ਦੀਆ ਪਰੁ ਸੀ ਨ ਉਚਰੀ।।

- ਠੀਕਰ ਫੋਰ ਦਿਲੀਸਿ ਸਿਰਿ ਪ੍ਰਭ ਪੁਰ ਕੀਯਾ ਪਯਾਨ।
ਤੇਗਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ।।

- ਤੇਗਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ।।
ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰਲੋਕ।।

# 4

## ਭਾਈ ਮਤੀ ਦਾਸ ਜੀ

ਭਾਈ ਮਤੀ ਦਾਸ ਜੀ ਦਾ ਨਾਮ ਸੁਣਦਿਆਂ ਹੀ ਆਪਣੇ ਆਪ ਉਹਨਾਂ ਦੀ ਬੇਮਿਸਾਲ ਅਦੁੱਤੀ ਕੁਰਬਾਨੀ ਅੱਗੇ ਹੱਥ ਜੁੜ ਜਾਂਦੇ ਹਨ, ਸੀਸ ਸ਼ਰਧਾ ਨਾਲ ਝੁੱਕ ਜਾਂਦਾ ਹੈ, ਅੱਖਾਂ ਸਜਲ ਹੋ ਉਠਦੀਆਂ ਹਨ, ਮਨ ਸ਼ਰਧਾ ਅਤੇ ਭਗਤੀ ਭਾਵ ਨਾਲ ਓਤ ਪ੍ਰੋਤ ਹੋ ਜਾਂਦਾ ਹੈ। ਭਾਈ ਮਤੀ ਦਾਸ ਜੀ ਭਾਈ ਪਰਾਗਾ ਦੇ ਸਪੁੱਤਰ ਸਨ। ਸ੍ਰੀ ਗੁਰੂ ਤੇਗ ਬਹਾਦਰ ਜੀ ਜਦੋਂ ਗੁਰੂ-ਗੱਦੀ ਤੇ ਬਰਾਜਮਾਨ ਹੋਏ, ਤਾਂ ਸੰਗਤਾਂ ਦੂਰ ਦੁਰੇਡਿਓਂ ਦਰਸ਼ਨ ਕਰਨ ਲਈ ਪਹੁੰਚੀਆਂ। ਭਾਈ ਮਤੀ ਦਾਸ ਜੀ ਵੀ ਗੁਰੂ ਤੇਗ ਬਹਾਦਰ ਜੀ ਦੇ ਦਰਸ਼ਨ ਕਰਨ ਲਈ ਪਹੁੰਚੇ। ਜਦੋਂ ਸਤਿਗੁਰੂ ਜੀ ਦੇ ਦਰਸ਼ਨਾਂ ਦਾ ਸੁਭਾਗ ਪ੍ਰਾਪਤ ਹੋਇਆ, ਤਾਂ ਮਨ ਵਿੱਚ ਅਤਿ ਦਾ ਹੁਲਾਸ, ਖੇੜਾ ਤ੍ਰਿਪਤੀ ਅਤੇ ਸ਼ਾਂਤੀ ਦਾ ਅਨੁਭਵ ਹੋਇਆ। ਮਨ ਵਿੱਚ ਭਾਈ ਜੀ ਨੇ ਫੈਸਲਾ ਕਰ ਲਿਆ ਕੇ ਉਹ ਹੁਣ ਵਾਪਸ ਘਰ ਨਹੀ ਜਾਣਗੇ ਅਤੇ ਆਪਣੇ ਪਿਆਰੇ ਸਤਿਗੁਰੂ ਜੀ ਦੀ ਸ਼ਰਨ ਵਿੱਚ ਰਹਿ ਕੇ ਉਹਨਾਂ ਦੀ ਸੇਵਾ ਕਰਕੇ ਆਪਣਾ ਜੀਵਨ ਸਫਲ ਕਰਨਗੇ। ਇਸ ਲਈ ਭਾਈ ਮਤੀ ਦਾਸ ਜੀ ਆਪਣੇ ਪਿਆਰੇ ਸਤਿਗੁਰੂ ਦੀ ਸ਼ਰਨ ਵਿੱਚ ਹੀ ਰਹਿ ਗਏ। ਸਤਿਗੁਰੂ ਜੀ ਨੇ ਵੀ ਭਾਈ ਜੀ ਨੂੰ ਆਪਣੇ ਪਿਆਰ ਅਤੇ ਸਨੇਹ ਦਾ ਪਾਤਰ ਬਣਾ ਲਿਆ। ਅਤੇ ਉਹਨਾਂ ਨੂੰ ਆਪਣਾ ਦੀਵਾਨ ਨਿਯੁਕਤ ਕਰ ਦਿੱਤਾ। ਸਤਿਗੁਰੂ ਜੀ ਹਮੇਸ਼ਾ ਹੀ ਉਹਨਾਂ ਨੂੰ ਆਪਣੇ ਨਾਲ ਰੱਖਦੇ। ਭਾਈ ਜੀ ਗੁਰੂ ਤੇਗ ਬਹਾਦਰ ਜੀ ਨਾਲ ਦੌਰਿਆਂ ਤੇ ਵੀ ਨਾਲ ਹੀ ਰਹਿੰਦੇ। ਇਸ ਤਰ੍ਹਾਂ ਭਾਈ ਜੀ ਨੂੰ ਆਪਣੇ ਸਤਿਗੁਰੂ ਜੀ ਦੇ ਦਰਸ਼ਨਾਂ ਦਾ ਸੁਭਾਗ ਹਮੇਸ਼ਾ ਹੀ ਪ੍ਰਾਪਤ ਰਹਿੰਦਾ।

ਜਦੋਂ ਧਰਮ ਰੱਖਿਅਕ, ਤਿਲਕ ਤੇ ਜੰਞੂ ਦੇ ਰਾਖੇ, ਸਤਿਗੁਰੂ ਜੀ ਆਪਣੀ ਸ਼ਹਾਦਤ ਦੇਣ ਲਈ ਦਿੱਲੀ ਆਏ, ਤਾਂ ਉਸ ਵੇਲੇ ਵੀ ਭਾਈ ਜੀ ਨਾਲ ਹੀ ਸਨ। ਸਤਿਗੁਰੂ ਜੀ ਜਦੋਂ ਗ੍ਰਿਫਤਾਰ ਹੋਏ ਤਾਂ ਉਸ ਵੇਲੇ ਹੋਰ ਸਿੱਖਾਂ

ਦੇ ਨਾਲ ਭਾਈ ਜੀ ਭੀ ਗ੍ਰਿਫਤਾਰ ਹੋ ਗਏ ਸਨ। ਸਤਿਗੁਰੂ ਜੀ ਨੂੰ ਅਨੇਕਾਂ ਕਸ਼ਟ ਤਸੀਹੇ ਦਿੱਤੇ ਗਏ। ਭਾਈ ਜੀ ਕੋਲੋਂ ਇਹ ਸਭ ਸਹਿਨ ਨਾ ਹੋ ਸਕਿਆ ਅਤੇ ਉਹਨਾਂ ਨੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਬੇਨਤੀ ਕੀਤੀ ਕਿ ਜੇ ਕਰ ਸਤਿਗੁਰੂ ਜੀ ਉਹਨਾਂ ਨੂੰ ਹੁਕਮ ਦੇਣ ਤਾਂ ਉਹ ਦਿੱਲੀ ਤੇ ਲਾਹੌਰ ਦੀ ਇੱਟ ਨਾਲ ਇੱਟ ਖੜਕਾ ਦੇਣ। ਇਸ ਗੱਲ ਨੂੰ ਪਹਿਰੇਦਾਰ ਮੁਸਲਮਾਨਾਂ ਨੇ ਸੁਣ ਲਿਆ ਅਤੇ ਹਾਕਮ ਨੂੰ ਜਾ ਕੇ ਸ਼ਿਕਾਇਤ ਕਰ ਦਿੱਤੀ ਕਿ ਮਤੀ ਦਾਸ ਲਾਹੌਰ ਤੇ ਦਿੱਲੀ ਦੀ ਇੱਟ ਨਾਲ ਇੱਟ ਖੜਕਾ ਦੇਵੇਗਾ। ਹਾਕਮ ਨੇ ਫੈਸਲਾ ਕੀਤਾ ਕਿ ਮਤੀ ਦਾਸ ਨੂੰ ਸਖ਼ਤ ਤੋਂ ਸਖ਼ਤ ਸਜ਼ਾ ਦਿੱਤੀ ਜਾਵੇ। ਕਾਜ਼ੀਆਂ ਨੇ ਮਤੀ ਦਾਸ ਨੂੰ ਆਖਿਆ ਕਿ ਉਹ ਮੁਸਲਮਾਨ ਬਣ ਜਾਏ ਤੇ ਉਹਨਾਂ ਦੇ ਦੀਨ ਨੂੰ ਅਪਣਾ ਲਵੇ। ਪਰ ਸੱਚੇ ਸਤਿਗੁਰੂ ਦੇ ਸੱਚੇ ਆਸ਼ਕ ਇਹ ਕਿਵੇਂ ਸਹਾਰ ਸਕਦੇ ਹਨ, ਉਹ ਤਾਂ ਹਮੇਸ਼ਾ ਹੀ ਆਪਣੀ ਜਾਨ ਹਥੇਲੀ ਉੱਤੇ ਰੱਖ ਕੇ ਤਿਆਰ ਬਰ ਤਿਆਰ ਰਹਿੰਦੇ ਹਨ। ਉਹ ਆਪਣੇ ਪਿਆਰੇ ਸਤਿਗੁਰੂ ਜੀ ਦੇ ਹੁਕਮਾਂ ਦੀ ਪਾਲਣਾ ਕਰਦਿਆਂ ਹੋਇਆਂ, ਧਰਮ ਨੂੰ ਮੁੱਖ ਰੱਖ ਕੇ ਅਡੋਲ ਸ਼ਾਂਤ ਚਿਤ ਰਹਿੰਦੇ ਹਨ। ਇਸ ਲਈ ਭਾਈ ਜੀ ਨੇ ਮੁਸਲਮਾਨੀ ਈਮਾਨ ਨਹੀ ਮੰਨਿਆ ਅਤੇ ਕਾਜ਼ੀਆਂ ਨੇ ਇਹ ਫੈਸਲਾ ਦਿੱਤਾ ਕਿ ਭਾਈ ਜੀ ਦਾ ਸਰੀਰ ਆਰੇ ਨਾਲ ਦੁਫਾੜ ਕਰ ਦਿੱਤਾ ਜਾਵੇ, ਅਤੇ ਨਾਲ ਹੀ ਉਹਨਾਂ ਨੇ ਵੰਗਾਰਿਆ ਕਿ ਹੁਣ ਭਾਈ ਮਤੀ ਦਾਸ ਇੱਟ ਨਾਲ ਇੱਟ ਕਿਵੇਂ ਖੜਕਾਉਣਗੇ। ਭਾਈ ਜੀ ਨੇ ਉੱਤਰ ਦਿੱਤਾ–

*ਮਤੀ ਦਾਸ ਕਹਿੰਦਾ ਕਾਜ਼ੀ ਗੱਲ ਸੁਣ ਲੈ*
*ਤੇਰੀ ਸ਼ਰਾਅ ਨੂੰ ਕੱਖ ਨਾ ਜਾਣਦਾ ਮੈਂ।*
*ਬੱਝਾ ਹੋਇਆ ਹਾਂ ਗੁਰੂ ਦੇ ਹੁਕਮ ਅੰਦਰ*
*ਹੋਰ ਕੈਦ ਨਾ ਰਤਾ ਪਛਾਣਦਾ ਮੈਂ।*
*ਲੈ ਦੇ ਇੱਕ ਵਾਰੀ ਹੁਕਮ ਗੁਰੂ ਪਾਸੋਂ*
*ਵੇਖ ਕਿਵੇਂ ਫੇਰ ਸ਼ਰਾਅ ਨੂੰ ਛਾਣਦਾ ਮੈਂ।*
*ਦਿੱਲੀ ਲਾਹੌਰ ਕੀ ਜਿਮੀ ਅਸਮਾਨ ਉੱਤੇ*
*ਕਿਵੇਂ ਗੁਰੂ ਦੀ ਸਕਤ ਨੂੰ ਤਾਣਦਾ ਮੈਂ।*

ਭਾਈ ਮਤੀ ਦਾਸ ਨੂੰ ਆਪਣੇ ਗੁਰੂ ਜੀ ਦੀ ਸ਼ਕਤੀ ਉੱਤੇ ਪੂਰਨ ਭਰੋਸਾ ਸੀ।

ਭਾਈ ਮਤੀ ਦਾਸ ਜੀ ਨੇ ਜਲਾਦਾਂ ਨੂੰ ਆਖਿਆ ਕਿ ਉਹਨਾ ਦੀ

ਆਖਰੀ ਮੰਗ ਇਹ ਹੈ, ਕਿ ਜਦੋਂ ਉਹਨਾਂ ਦੇ ਸਰੀਰ ਨੂੰ ਆਰੇ ਨਾਲ ਚੀਰਿਆ ਜਾਵੇ ਤਾਂ ਉਹਨਾਂ ਦਾ ਮੁੱਖ ਆਪਣੇ ਪਿਆਰੇ ਸਤਿਗੁਰੂ ਜੀ ਵਲ੍ਹ ਹੋਣਾ ਚਾਹੀਦਾ ਹੈ। ਭਾਈ ਸਾਹਿਬ ਜੀ ਦੇ ਬੁੱਲ੍ਹਾਂ ਉੱਤੇ ਜਪੁਜੀ ਸਾਹਿਬ ਜੀ ਦਾ ਪਾਠ ਸੀ। ਉਹਨਾਂ ਨੇ ਜਲਾਦਾਂ ਨੂੰ ਕਿਹਾ ਕੇ ਉਹ ਹੌਲੀ ਹੌਲੀ ਕਰਕੇ ਉਹਨਾਂ ਦੇ ਸਰੀਰ ਨੂੰ ਚੀਰਨ ਤਾਂ ਕਿ ਜਪੁਜੀ ਸਾਹਿਬ ਜੀ ਪਾਠ ਸੰਪੂਰਨ ਹੋ ਸਕੇ। ਸੂਰਜ ਪ੍ਰਕਾਸ਼ ਵਿੱਚ ਇਸ ਦ੍ਰਿਸ਼ ਦਾ ਵਰਣਨ ਇਹਨਾਂ ਸ਼ਬਦਾਂ ਵਿੱਚ ਕੀਤਾ ਗਿਆ ਹੈ-

*ਮਤੀ ਦਾਸ ਕੋ ਕੀਨਿ ਬੁਲਾਵਨਿ।*
*ਦੁਇ ਤਖਤੇ ਮਹਿਂ ਕਰਯੋ ਬੰਧਾਵਨਿ।*
*ਹੁਕਮ ਜਲਾਦਨਿ ਤਬਹਿ ਉਚਾਰਾ।*
*ਲੈ ਆਰਾ ਸਿਰ ਪਰ ਤਿਸ ਧਾਰਾ।*
*ਅਰਧੋ ਅਰਧ ਚਿਰਾਇ ਸੁ ਡਾਰਾ।*
*ਪਰਯੋ ਪ੍ਰਿਥੀ ਪਰ ਹ੍ਵੈ ਦੋ ਫਾਰਾ।*
*ਦੋਨਹੁ ਤਨ ਤੇ ਜਪੁਜੀ ਪਢੈ।*
*ਹੇਰਤਿ ਸਭਿ ਕੇ ਅਚਰਜ ਬਢੈ।*
*ਹੋਇ ਦੁਖੰਡ ਨ ਜੀਵਤਿ ਕੋਈ।*
*ਇਹ ਤੇ ਪਠਤਿ ਜਿਯਤਿ ਜਿਮ ਹੋਈ।*
*ਭੋਗ ਪਾਇ ਕਰਿ ਦੋਨਹੁ ਤਨ ਤੇ।*
*ਗੁਰਪੁਰਿ ਪਹੁੰਚਯੋ ਪ੍ਰੇਮੀ ਮਨ ਤੇ।*

ਇਸ ਤਰ੍ਹਾਂ ਭਾਈ ਮਤੀ ਦਾਸ ਜੀ ਨੇ ਚਾਂਦਨੀ ਚੌਕ ਦਿੱਲੀ ਵਿਖੇ ਅੱਠ ਨਵੰਬਰ 1675 ਨੂੰ ਇੱਕ ਹਿਰਦਾ ਕੰਬਾ ਦੇਣ ਵਾਲੀ ਸ਼ਹਾਦਤ ਪ੍ਰਾਪਤ ਕੀਤੀ।

# 5

## ਭਾਈ ਸਤੀ ਦਾਸ ਜੀ

ਭਾਈ ਸਤੀ ਦਾਸ ਜੀ ਦੇ ਪਿਤਾ ਭਾਈ ਪਰਾਗਾ ਕੜੀਆਲਾ ਪਿੰਡ ਜ਼ਿਲ੍ਹਾ ਜੇਹਲਮ ਦੇ ਵਸਨੀਕ ਸਨ, ਜੋ ਕਿ ਇੱਕ ਧਾਰਮਿਕ ਵਿਅਕਤੀ ਸਨ ਅਤੇ ਉਹਨਾਂ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਚਰਨਾਂ ਦੀ ਛੁਹ ਪ੍ਰਾਪਤ ਸੀ। ਇਹਨਾਂ ਦੇ ਚਾਰ ਸਪੁੱਤਰ ਸਨ–ਮਤੀ ਦਾਸ, ਸਤੀ ਦਾਸ, ਜਤੀ ਦਾਸ ਅਤੇ ਸਖੀ ਦਾਸ। ਪੁੱਤਰਾਂ ਨੇ ਆਪਣੇ ਪਿਤਾ ਕੋਲੋਂ ਗੁਰਸਿੱਖੀ ਦਾ ਸਬਕ ਸਿੱਖਿਆ ਅਤੇ ਆਪਣੇ ਜੀਵਨ ਨੂੰ ਗੁਰਮਤ ਅਨੁਸਾਰ ਢਾਲ ਲਿਆ। ਭਾਈ ਮਤੀ ਦਾਸ ਜੀ ਗੁਰੂ ਤੇਗ਼ ਬਹਾਦਰ ਜੀ ਦੇ ਅਨਿੰਨ ਸੇਵਕ ਸਨ। ਉਹਨਾਂ ਨੇ ਸਤਿਗੁਰੂ ਜੀ ਦੇ ਉਦੇਸ਼ਾਂ ਦੀ ਪਾਲਣਾ ਕਰਦਿਆਂ ਹੋਇਆ, ਪਰ ਹਿੱਤ ਲਈ ਆਪਣੇ ਸਰੀਰ ਨੂੰ ਆਰੇ ਨਾਲ ਚਿਰਵਾ ਕੇ ਸਹਾਦਤ ਪ੍ਰਾਪਤ ਕੀਤੀ। ਛੋਟਾ ਭਰਾ ਸਤੀ ਦਾਸ ਕਿਵੇਂ ਪਿੱਛੇ ਰਹਿ ਸਕਦਾ ਸੀ। ਉਹ ਆਪਣੇ ਪਿਤਾ ਅਤੇ ਭਰਾ ਦੇ ਪਾਏ ਹੋਏ ਪੂਰਨਿਆਂ ਉੱਤੇ ਚਲ ਕੇ ਗੁਰਸਿੱਖੀ ਦੇ ਰਾਹਾਂ ਦੇ ਪਾਂਧੀ ਬਣੇ। ਇਹਨਾਂ ਨੂੰ ਮੁਸਲਮਾਨੀ ਸਰ੍ਹਾਂ ਸਵੀਕਾਰ ਕਰਨ ਲਈ ਮਜਬੂਰ ਕੀਤਾ ਗਿਆ ਪਰ ਇਹ ਤਾਂ ਸੱਚੇ ਪਾਤਸ਼ਾਹ ਜੀ ਦੇ ਚਰਨ ਕੰਵਲਾਂ ਦੇ ਭੌਰੇ ਸਨ। ਇਹਨਾਂ ਨੇ ਮੁਸਲਮਾਨਾਂ ਦੀ ਈਨ ਨਾ ਮੰਨੀ। ਇਸ ਕਰਕੇ ਚਾਂਦਨੀ ਚੌਕ ਵਿਖੇ ਇਹਨਾਂ ਦੇ ਸਰੀਰ ਨੂੰ ਰੂੰ ਵਿੱਚ ਲਪੇਟ ਕੇ ਜਿਉਂਦੇ ਹੀ ਅੱਗ ਵਿੱਚ ਜਲਾ ਦਿੱਤਾ ਗਿਆ। ਇਸ ਤਰ੍ਹਾਂ ਸ਼ਹਾਦਤ ਪ੍ਰਾਪਤ ਕਰਕੇ ਇਹਨਾਂ ਨੇ ਆਪਣੇ ਸਤਿਗੁਰੂ ਦੇ ਭਾਣੇ ਨੂੰ ਮਿੱਠਾ ਕਰਕੇ ਮੰਨਿਆ ਅਤੇ ਸ਼ਹੀਦੀ ਅਮਰ ਪਦਵੀ ਪਾਈ।

# 6

## ਭਾਈ ਦਿਆਲਾ

ਭਾਈ ਦਿਆਲਾ ਜੀ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਅਨਿੰਨ ਸੇਵਕਾਂ ਵਿੱਚੋਂ ਇੱਕ ਸਨ। ਉਹ ਆਪਣੇ ਪਿਆਰੇ ਸਤਿਗੁਰੂ ਜੀ ਦੇ ਚਰਨਾਂ ਨਾਲ ਅਥਾਹ ਪਿਆਰ ਕਰਦੇ ਸਨ ਅਤੇ ਹਰ ਵੇਲੇ ਉਹਨਾਂ ਦੇ ਪਵਿੱਤਰ ਦਰਸ਼ਨਾਂ ਦੇ ਤਾਂਘੀ ਬਣੇ ਰਹਿੰਦੇ। ਜਦੋਂ ਦਿੱਲੀ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਜੀ ਸ਼ਹਾਦਤ ਦੇਣ ਲਈ ਪੁੱਜੇ ਤਾਂ ਉਹਨਾਂ ਦੇ ਨਾਲ ਹੀ ਭਾਈ ਦਿਆਲਾ ਜੀ ਨੂੰ ਵੀ ਕੈਦ ਕਰ ਲਿਆ ਗਿਆ ਸੀ। ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸਮੁੱਖ ਭਾਈ ਮਤੀ ਦਾਸ ਜੀ ਨੂੰ ਆਰੇ ਨਾਲ ਚੀਰ ਕੇ ਸ਼ਹੀਦ ਕਰ ਦਿੱਤਾ ਗਿਆ। ਇਸਦੇ ਉਪਰੰਤ ਭਾਈ ਦਿਆਲਾ ਜੀ ਨੂੰ ਵੀ ਅਕਹਿ ਤਸੀਹੇ ਅਤੇ ਕਸ਼ਟ ਦਿੱਤੇ ਗਏ। ਹਾਕਮਾਂ ਨੇ ਉਹਨਾਂ ਨੂੰ ਮਜਬੂਰ ਕੀਤਾ ਕਿ ਜੇਕਰ ਉਹ ਆਪਣਾ ਜੀਵਨ ਚਾਹੁੰਦੇ ਹਨ ਤਾਂ ਉਹ ਇਸਲਾਮ ਕਬੂਲ ਕਰ ਲੈਣ ਪਰ ਜ਼ਾਲਮਾਂ ਦੇ ਸਾਰੇ ਪ੍ਰਯਤਨ ਅਸਫਲ ਰਹੇ। ਭਾਈ ਦਿਆਲਾ ਜੀ ਤਾਂ ਪੂਰਨ ਸੱਚੇ ਗੁਰਸਿੱਖ ਸਨ, ਉਹ ਗੁਰਸਿੱਖੀ ਦੇ ਅਸੂਲਾਂ ਤੋਂ ਭਲੀ ਭਾਂਤ ਜਾਣੂ ਸਨ। ਉਹਨਾਂ ਦੇ ਹਿਰਦੇ ਅੰਦਰ ਧਰਮ ਲਈ ਆਪਾ ਵਾਰਨ ਦੀ ਲੋਚਾ ਬੜੀ ਪ੍ਰਬਲ ਸੀ। ਉਹਨਾਂ ਨੇ ਧਰਮ ਨੂੰ ਪ੍ਰਮੁੱਖ ਰੱਖਿਆ ਅਤੇ ਜ਼ਾਬਰਾਂ ਦੇ ਅਸਿਹ ਕਸ਼ਟ ਤਸੀਹੇ ਸਹਾਰਨ ਲਈ ਤਿਆਰ ਬਰ ਤਿਆਰ ਹੋ ਗਏ। ਉਹਨਾਂ ਨੂੰ ਉਬਲਦੀ ਦੇਗ ਵਿੱਚ ਬਿਠਾ ਦਿੱਤਾ ਗਿਆ। ਪਰ ਉਹਨਾਂ ਦੇ ਮੁਖ ਮੰਡਲ ਤੇ ਖੁਸ਼ੀ ਦਾ ਪ੍ਰਗਟਾਵਾ ਸੀ, ਬੁੱਲ੍ਹਾਂ ਉੱਤੇ ਗੁਰਬਾਣੀ ਦਾ ਪਾਠ ਸੀ ਅਤੇ ਲਿਵ ਪਿਆਰੇ ਸਤਿਗੁਰੂ ਜੀ ਦੇ ਚਰਨਾਂ ਨਾਲ ਜੁੜੀ ਹੋਈ ਸੀ। ਉਹਨਾਂ ਨੇ ਉਫ ਨਹੀਂ ਕੀਤੀ, ਸੀ ਨਹੀਂ ਉਚਰੀ, ਸਗੋਂ ਖਿੜੇ ਮੱਥੇ ਆਪਣੇ ਜੀਵਨ ਦਾ ਬਲੀਦਾਨ ਦੇ ਕੇ ਵੈਰੀਆਂ ਨੂੰ ਹੈਰਾਨ ਕਰ ਦਿੱਤਾ। ਇਸ ਤਰ੍ਹਾਂ ਭਾਈ ਜੀ ਦੁਸ਼ਟਾਂ ਦੇ ਅਸਹਿ ਤਸੀਹੇ ਝੱਲ ਕੇ ਗੁਰਪੁਰੀ ਨੂੰ ਸਿਧਾਰ ਗਏ।

# 7

## ਚਾਰ ਸਾਹਿਬਜ਼ਾਦੇ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਇਸ ਸੰਸਾਰ ਵਿੱਚ ਅਵਤਾਰ ਧਾਰਨ ਕਰਨ ਦਾ ਇੱਕ ਵਿਸ਼ੇਸ਼ ਮੰਤਵ ਸੀ। ਉਹ ਸੀ-

ਧਰਮ ਚਲਾਵਣ ਸੰਤ ਉਬਾਰਨ।।
ਦੁਸ਼ਟ ਸਭਹਿਨ ਕੋ ਮੂਲ ਉਪਾਰਨ।।

ਜਿਹੜੇ ਸੰਤਾਂ ਸਾਧੂਆਂ ਨੂੰ ਸਤਾ ਰਹੇ ਸਨ ਉਹਨਾਂ ਨੂੰ ਜੜ੍ਹ ਤੋਂ ਉਖੇੜ ਦੇਣਾ, ਸੰਤਾਂ ਨੂੰ ਉਬਾਰਨਾ ਅਤੇ ਧਰਮ ਦੀ ਰੱਖਿਆ ਕਰਨੀ। ਗੁਰਦੇਵ ਪਿਤਾ ਅਕਾਲ ਪੁਰਖ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਇਸ ਜਗਤ ਵਿੱਚ ਧਰਮ ਦਾ ਪਸਾਰਾ ਕਰਨ ਲਈ, ਜ਼ਬਰ, ਜ਼ੁਲਮ ਅਤੇ ਅੱਤਿਆਚਾਰ ਕਰਨ ਵਾਲਿਆਂ ਨੂੰ ਮਾਰ ਮੁਕਾਉਣ ਲਈ ਹੀ ਭੇਜਿਆ ਸੀ। ਇਹ ਕਾਰਜ ਐਨਾ ਸਹਿਜ ਨਹੀਂ ਸੀ। ਇਸ ਵਿੱਚ ਅਣਗਿਣਤ ਕਠਿਨਾਈਆਂ, ਔਕੜਾਂ ਧਰਮ ਦੇ ਮਾਰਗ ਵਿੱਚ ਰੁਕਾਵਟ ਪੈਦਾ ਕਰਦੀਆਂ ਸਨ। ਪਰ ਸਾਡੇ ਮਹਾਂਬਲੀ ਸੂਰਬੀਰ ਗੁਰਦੇਵ ਨੇ ਇਹਨਾਂ ਸਭ ਦਾ ਸਾਹਮਣਾ ਕੀਤਾ ਅਤੇ ਆਪਣੇ ਮੰਤਵ ਦੀ ਪੂਰਤੀ ਲਈ, ਆਪਣਾ ਸਾਰਾ ਸਰਬੰਸ ਹੀ ਵਾਰ ਦਿੱਤਾ। ਆਪਣੇ ਪਿਤਾ ਸਤਿਗੁਰੂ ਤੇਗ਼ ਬਹਾਦਰ ਜੀ ਦੀ ਅਦੁੱਤੀ ਕੁਰਬਾਨੀ ਦਿੱਤੀ, ਅੰਮ੍ਰਿਤ ਤਿਆਰ ਕੀਤਾ ਅਤੇ ਆਪਣੇ ਸਿੱਖਾਂ, ਸੇਵਕਾਂ, ਭਗਤਾਂ, ਪਿਆਰਿਆਂ, ਦੁਲਾਰਿਆਂ ਨੂੰ ਛਕਾ ਕੇ ਆਤਮਕ ਅਤੇ ਰੂਹਾਨੀ ਬਲ ਬਖ਼ਸ਼ ਕੇ ਉਨ੍ਹਾਂ ਇੱਕ-ਇੱਕ ਨੂੰ ਸਵਾ-ਸਵਾ ਲੱਖ ਦੇ ਨਾਲ ਲੜਨ ਦੇ ਯੋਗ ਬਣਾ ਦਿੱਤਾ। ਉਹ ਹੁਣ ਹਰ ਤਰ੍ਹਾਂ ਨਾਲ ਤਿਆਰ ਬਰ ਤਿਆਰ ਹੋ ਗਏ ਅਤੇ ਵੈਰੀਆਂ ਦੇ ਦਿੱਤੇ ਹੋਏ ਵੱਡੇ ਵੱਡੇ ਕਸ਼ਟਾਂ ਨੂੰ ਵੀ ਸਹਾਰ ਸਕਦੇ ਸਨ। ਉਹਨਾਂ ਦੇ ਤਨ ਬਦਨ ਤੇ ਭਾਵੇਂ ਆਰੇ ਚਲ ਜਾਂਦੇ, ਉਹ ਉਫ਼ ਤਕ ਨਾ ਕਰਦੇ ਅਤੇ ਹੱਸ ਹੱਸ ਖਿੜੇ ਮੱਥੇ ਸ਼ਹਾਦਤਾਂ ਪ੍ਰਾਪਤ ਕਰਕੇ ਅਜਰ ਅਮਰ ਹੋ ਜਾਂਦੇ। ਦੁਸ਼ਮਣ

ਹੱਕੇ ਬੱਕੇ ਰਹਿ ਜਾਂਦੇ। ਉਹਨਾਂ ਦੇ ਮੂੰਹ ਹੈਰਾਨੀ ਨਾਲ ਖੁਲ੍ਹੇ ਹੀ ਰਹਿ ਜਾਂਦੇ। ਸੂਰਬੀਰ, ਵਰਿਆਮ, ਸਿੰਘ, ਅਡਿੱਗ, ਅਡੋਲ ਰਹਿੰਦੇ।

ਸੱਚੇ ਪਾਤਸ਼ਾਹ ਜੀ ਨੇ ਆਪਣੇ ਚਾਰੇ ਸਾਹਿਬਜ਼ਾਦਿਆਂ ਨੂੰ ਅੰਮ੍ਰਿਤਪਾਨ ਕਰਾ ਕੇ ਧਰਮ ਦੀ ਰੱਖਿਆ ਕਰਨ ਲਈ ਸ਼ਹੀਦੀਆਂ ਦੇ ਰਾਹਾਂ ਤੇ ਤੋਰ ਦਿੱਤਾ। ਨਿੱਕੇ ਨਿੱਕੇ ਸੁਹਣੇ ਸੂਰਬੀਰ ਵਰਿਆਮ ਸਾਬਿਜ਼ਾਦਿਆਂ ਨੇ ਹੱਸ ਹੱਸ ਕੇ ਸਹਾਦਤਾਂ ਪ੍ਰਾਪਤ ਕੀਤੀਆਂ ਅਤੇ ਆਪਣੇ ਗੁਰਦੇਵ ਪਿਤਾ ਦੇ ਮੰਤਵ ਦੀ ਪੂਰਤੀ ਨੂੰ ਸੁਖਾਲਾ ਕੀਤਾ।

ਸਿੱਖ ਇਤਿਹਾਸ ਇਸ ਗੱਲ ਦੀ ਹਾਮੀ ਭਰਦਾ ਹੈ ਕਿ ਸਮੇਂ ਸਮੇਂ ਸਿਰ ਕੁਝ ਮਹਾਨ ਰੂਹਾਨੀ ਸਖਸ਼ੀਅਤਾਂ ਇਸ ਦਿਸਦੇ ਜਗਤ ਵਿੱਚ ਮਨੁੱਖਤਾਂ ਦੀ ਭਲਾਈ ਲਈ, ਉਨ੍ਹਾਂ ਦੇ ਕਸ਼ਟਾਂ ਦਾ ਨਿਵਾਰਨ ਕਰਨ ਲਈ, ਭੁੱਲਿਆਂ, ਭਟਕਿਆਂ, ਕੁਰਾਹੇ ਪਏ ਹੋਏ ਲੋਕਾਂ ਨੂੰ ਧਰਮ ਦੇ ਪੱਥ ਉੱਤੇ ਅਗ੍ਰਸਰ ਕਰਨ ਲਈ ਅਵਤਰਿਤ ਹੁੰਦੀਆਂ ਰਹਿੰਦੀਆਂ ਹਨ। ਉਹ ਮਹਾਂਪੁਰਖ ਜੀਵਨ ਦੇ ਉੱਚੇ ਅਤੇ ਸੁੱਚੇ ਆਦਰਸ਼ਾਂ ਉੱਤੇ ਚਲ ਕੇ, ਆਦਰਸ਼ਮਈ ਜੀਵਨ ਜੀਊਂਦੇ ਹਨ। ਉਨ੍ਹਾਂ ਦੀ ਆਯੂ ਦੀ ਸੀਮਾ ਵੀ ਥੋੜੇ ਚਿਰ ਲਈ ਹੁੰਦੀ ਹੈ, ਪਰ ਉਹ ਆਪਣੇ ਜੀਵਨ ਦੇ ਥੋੜੇ ਪਲਾਂ ਵਿੱਚ ਹੀ ਲੰਬੀ ਆਯੂ ਵਿੱਚ ਹੋਣ ਵਾਲੇ ਕਾਰਜਾਂ ਨੂੰ ਬੜੀ ਫੁਰਤੀ ਨਾਲ ਸਿਰੇ ਚਾੜ੍ਹ ਦਿੰਦੇ ਹਨ। ਭਾਵੇਂ ਇਸ ਲਈ ਉਨ੍ਹਾਂ ਮਹਾਨ ਰੂਹਾਂ ਨੂੰ ਪਰ ਹਿਤ ਲਈ ਆਪਾ ਬਲੀਦਾਨ ਕਰਨਾ ਪੈਂਦਾ ਹੈ। ਉਹ ਆਪ ਵੇਖਣ ਨੂੰ ਤਾਂ ਸਧਾਰਣ ਮਾਨਵ ਹੀ ਹੁੰਦੇ ਹਨ ਪਰ ਉਨ੍ਹਾਂ ਦੇ ਕੀਤੇ ਕਾਰਨਾਮਿਆਂ ਨਾਲ ਅੱਖਾਂ ਚੁੰਧਿਆ ਜਾਂਦੀਆਂ ਹਨ, ਹਿਰਦੇ ਅਨੋਖੇ ਭਾਵਾਂ ਤੇ ਉਦਗਾਰਾਂ ਨਾਲ ਭਰਪੂਰ ਹੋ ਜਾਂਦੇ ਹਨ, ਹੱਥ ਆਪਣੇ ਆਪ ਜੁੜ ਜਾਂਦੇ ਹਨ, ਅੱਖਾਂ ਸਜਲ ਹੋ ਉਠਦੀਆਂ ਹਨ; ਸੀਸ ਉਨ੍ਹਾਂ ਦੇ ਚਰਨਾਂ ਵਿੱਚ ਆਪ ਮੁਹਾਰੇ ਝੁਕ ਜਾਂਦਾ ਹੈ, ਅਤੇ ਪ੍ਰਸੰਸਾ ਵਿੱਚ ਸ਼ਬਦ ਨਿਕਲ ਪੈਂਦੇ ਹਨ, ਵਾਹ ਮਹਾਰਾਜ ! ਧੰਨ ਹੋ ! ਧੰਨ ਹੈ ਤੁਹਾਡੀ ਕਮਾਈ।

ਇਹੋ ਜਿਹੀਆਂ ਮਹਾਨ ਰੂਹਾਨੀ ਸਖਸ਼ੀਅਤਾਂ ਹਨ, ਦਸ਼ਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦੇ। ਸਾਹਿਬਜ਼ਾਦਾ ਅਜੀਤ ਸਿੰਘ ਜੀ, ਜੁਝਾਰ ਸਿੰਘ ਜੀ, ਜ਼ੋਰਾਵਰ ਸਿੰਘ ਜੀ ਤੇ ਫਤੇ ਸਿੰਘ ਜੀ। ਪਿਆਰੇ ਗੁਰਦੇਵ ਨੇ ਸਾਹਿਬਜ਼ਾਦਿਆਂ ਦੇ ਨਾਮ ਕਿੰਨੇ ਸੁਹਣੇ, ਭਾਵ ਅਤੇ ਅਰਥ ਭਰਪੂਰ ਰੱਖੇ ਹਨ। ਸਾਰੇ ਨਾਮ ਕਿਸੇ ਨਾ ਕਿਸੇ ਤਰ੍ਹਾਂ ਯੁੱਧ ਦੇ ਨਾਲ ਸੰਬੰਧਤ

ਹਨ। ਉਹ ਪਰਮ ਯੋਧੇ ਪਰਮਵੀਰ, ਸੂਰਬੀਰ ਹੋਣ ਦੇ ਲਾਇਕ ਹਨ। ਅਜੀਤ ਸਿੰਘ ਜੀ ਨੂੰ ਕੋਈ ਜਿੱਤ ਹੀ ਨਹੀ ਸਕਦਾ, ਉਹ ਹਮੇਸ਼ਾ ਵਿਜਈ ਹਨ। ਜੁਝਾਰ ਸਿੰਘ ਜੀ ਧਰਮ ਯੁੱਧ ਵਿੱਚ ਜੂਝਣ ਲਈ ਬੇਕਰਾਰ ਹਨ। ਜ਼ੋਰਾਵਰ ਸਿੰਘ ਜੀ ਬਲ ਅਤੇ ਸ਼ਕਤੀ ਦੇ ਅਥਾਹ ਖਜ਼ਾਨੇ ਨਾਲ ਲਬਾ-ਲਬ ਹਨ, ਅਤੇ ਫਤੇ ਸਿੰਘ ਜੀ ਦੀ ਹਮੇਸ਼ਾ ਜਿੱਤ ਪ੍ਰਾਪਤ ਕਰਨ ਵਾਲੇ ਹਨ। ਉਨ੍ਹਾਂ ਚਾਰੇ ਸਾਹਿਬਜ਼ਾਦਿਆਂ ਨੇ ਆਪਣੇ ਆਪਣੇ ਨਾਵਾਂ ਨੂੰ ਸਾਰਥਕ ਕਰ ਵਿਖਾਇਆ, ਆਪਣੇ ਪੂਜਯ ਪਿਤਾ ਦੇ ਨਿਸਚਿਤ ਕੀਤੇ ਆਦਰਸ਼ਾਂ ਨੂੰ ਸਾਕਾਰ ਕੀਤਾ ਅਤੇ ਆਪਣਾ ਬਚਪਨ ਅਤੇ ਵਡਮੁੱਲਾ ਜੀਵਨ ਧਰਮ ਦੇ ਲੇਖੇ ਲਾ ਕੇ ਹਮੇਸ਼ਾ-ਹਮੇਸ਼ਾ ਲਈ ਅਮਰ ਹੋ ਗਏ। ਉਨ੍ਹਾਂ ਨੇ ਆਪਣਾ ਸਾਰਾ ਜੀਵਨ ਕੁਝ ਕੁ ਘੜੀਆਂ ਪਲਾਂ ਵਿੱਚ ਹੀ ਪੂਰਾ ਕਰ ਲਿਆ।

## ਬਾਬਾ ਅਜੀਤ ਸਿੰਘ ਜੀ

ਬਾਬਾ ਅਜੀਤ ਸਿੰਘ ਜੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਵੱਡੇ ਸੁਪੁੱਤ੍ਰ ਸਨ। ਆਪ ਦਾ ਜਨਮ ਮਾਤਾ ਸੁੰਦਰੀ ਜੀ ਦੀ ਕੁੱਖੋਂ 23 ਮਾਘ ਸੰਮਤ 1743 ਨੂੰ ਅਨੰਦਪੁਰ ਸਾਹਿਬ ਵਿਖੇ ਹੋਇਆ। ਸੰਮਤ 1761 ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਨੰਦਪੁਰ ਤੋਂ ਚਮਕੌਰ ਸਾਹਿਬ ਪਹੁੰਚੇ। ਮੁਗਲ ਫੌਜ, ਜੋ ਸਤਿਗੁਰੂ ਜੀ ਦਾ ਅਨੰਦਪੁਰ ਸਾਹਿਬ ਤੋਂ ਹੀ ਪਿੱਛਾ ਕਰ ਰਹੀ ਸੀ, ਨੇ ਚਮਕੌਰ ਦੀ ਗੜ੍ਹੀ ਨੂੰ ਘੇਰਾ ਪਾ ਲਿਆ। ਉਸ ਵੇਲੇ ਗੁਰੂ ਗੋਬਿੰਦ ਜੀ ਦੀ ਹਜ਼ੂਰੀ ਵਿੱਚ ਸਿਰਫ 40 ਸਿੰਘ ਸਨ, ਅਤੇ ਬਾਹਰ 10 ਲੱਖ ਦੀ ਫੌਜ ਨੇ ਘੇਰਾ ਪਾਇਆ ਹੋਇਆ ਸੀ। ਸੱਚੇ ਪਾਤਸ਼ਾਹ ਜੀ ਥੋੜੇ ਥੋੜੇ ਸਿੱਖਾਂ ਨੂੰ ਬਾਹਰ ਵੈਰੀਆਂ ਨਾਲ ਯੁੱਧ ਕਰਨ ਲਈ ਭੇਜਦੇ। ਜਦੋਂ ਅੱਧੇ ਕੁ ਸਿੰਘ ਸ਼ਹੀਦ ਹੋ ਗਈ ਤਾਂ ਉਸ ਵੇਲੇ ਬਾਬਾ ਅਜੀਤ ਸਿੰਘ ਜੀ ਨੇ ਸਤਿਗੁਰੂ ਜੀ ਕੋਲੋਂ ਜੰਗ ਵਿੱਚ ਜਾ ਕੇ ਆਪਣੇ ਜੋਹਰ ਵਿਖਾਉਣ ਲਈ ਅਤੇ ਦੁਸ਼ਮਣਾਂ ਨੂੰ ਮਾਰ ਮੁਕਾਉਣ ਦੀ ਆਗਿਆ ਮੰਗੀ। ਸਤਿਗੁਰੂ ਜੀ ਨੇ ਆਪਣੇ ਸੁਪੁੱਤ੍ਰ ਨੂੰ ਆਪਣੇ ਕਰ ਕੰਵਲਾਂ ਰਾਹੀ ਅਸਤ੍ਰ, ਸ਼ਸਤਰਾਂ ਨਾਲ ਸਜਾਇਆ ਅਤੇ ਪੰਜ ਸਿੰਘ, ਆਲਮ ਸਿੰਘ, ਜਵਾਹਰ ਸਿੰਘ, ਧਿਆਨ ਸਿੰਘ, ਸੁੱਖਾ ਸਿੰਘ ਅਤੇ ਬੀਰ ਸਿੰਘ ਨੂੰ ਨਾਲ ਭੇਜਿਆ। ਬਾਬਾ ਜੀ, ਇਨ੍ਹਾਂ ਯੋਧਿਆਂ ਨੂੰ ਨਾਲ ਲੈ ਕੇ ਜੰਗ ਦੇ ਮੈਦਾਨ ਵਿੱਚ ਕੁੱਦ ਪਏ। ਬੜਾ ਘਮਾਸਾਨ ਹੋਇਆ, ਵੈਰੀਆਂ ਦੇ ਵਿੱਚ ਤ੍ਰਾਸ ਫੈਲ ਗਿਆ। ਹਜ਼ਾਰਾਂ ਦੀ ਗਿਣਤੀ ਵਿੱਚ ਵੈਰੀਆਂ ਨੂੰ ਮਾਰ ਮੁਕਾਇਆ। ਜਦੋਂ

ਮੁਗਲਾਂ ਦੀ ਫੌਜ ਨੇ ਬਾਬਾ ਜੀ ਨੂੰ ਘੇਰਾ ਪਾ ਲਿਆ, ਉਨ੍ਹਾਂ ਨੇ ਬੜੀ ਵੀਰਤਾ ਨਾਲ ਵੈਰੀਆਂ ਦਾ ਡੱਟ ਕੇ ਸਾਹਮਣਾ ਕੀਤਾ। ਇਸ ਤਰ੍ਹਾਂ 8 ਪੋਹ ਸੰਮਤ 1761 ਅਨੁਸਾਰ 9 ਨਵੰਬਰ ਸੰਨ 1705 ਨੂੰ ਯੁੱਧ ਦੇ ਮੈਦਾਨ ਵਿੱਚ ਆਪਣੇ ਵਡਮੁੱਲੇ ਜੀਵਨ ਦਾ ਤਿਆਗ ਕਰਕੇ ਸਚਖੰਡ ਜਾ ਬਿਰਾਜੇ। ਬਾਬਾ ਜੀ ਦੇ ਸ਼ਹੀਦ ਹੁੰਦਿਆ ਹੀ ਇੱਕ ਅਲੌਕਿਕ ਘਟਣਾ ਇਹ ਵਾਪਰੀ ਕਿ ਉਹਨਾਂ ਦਾ ਸਰੀਰ ਯੁੱਧ ਭੂਮੀ ਵਿੱਚੋਂ ਅਲੋਪ ਹੋ ਗਿਆ।

*ਇਮ ਕੀਨ ਜੁੱਧ ਗਨ ਸ਼ੱਤ੍ਰ ਹਤਿ ਲੋਪ ਭਏ ਤਤਕਾਲ ਠਨ।*
*ਸਭਿ ਦਿਖਤਿ ਅਚੰਭੋ ਹੁਇ ਰਹੇ ਕਹਾਂ ਗਯੋ ਕਿਤ ਛਪਯੋ ਹਨਿ।*

## ਬਾਬਾ ਜੁਝਾਰ ਸਿੰਘ ਜੀ

ਬਾਬਾ ਜੁਝਾਰ ਸਿੰਘ ਜੀ ਦਾ ਜਨਮ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਤੇ ਮਾਤਾ ਜੀਤੋ ਜੀ ਦੇ ਗ੍ਰਹਿ ਵਿਖੇ ਸੰਮਤ 1747 ਵਿੱਚ ਅਨੰਦਪੁਰ ਸਾਹਿਬ ਵਿਖੇ ਹੋਇਆ ਜਿਸਦੇ ਪਿਤਾ ਦਸ਼ਮੇਸ਼ ਪਾਤਸਾਹ ਹੋਣ ਅਤੇ ਜੀਤੋ ਜੀ ਵਰਗੇ ਮਾਤਾ ਹੋਣ, ਉਹ ਸਧਾਰਨ ਬਾਲਕ ਤਾਂ ਹੋ ਹੀ ਨਹੀ ਸਕਦਾ। ਮਾਤਾ ਜੀਤੋ ਜੀ ਦੇ ਕੋਲੋਂ ਅਧਿਆਤਮਕਤਾ ਅਤੇ ਰੂਹਾਨੀਅਤ ਦਾ ਪਾਠ ਪੜ੍ਹਿਆ ਅਤੇ ਪਿਤਾ ਜੀ ਕੋਲੋਂ ਸੂਰਬੀਰਤਾ ਵਰਿਆਮਤਾ, ਦਲੇਰੀ ਅਤੇ ਜੰਗ ਦੇ ਮੈਦਾਨ ਵਿੱਚ ਜੂਝ ਮਰਨ ਦਾ ਚਾਅ ਵਿਰਸੇ ਵਿੱਚ ਪ੍ਰਾਪਤ ਹੋਇਆ। ਆਪਣੇ ਵੱਡੇ ਵੀਰ ਅਜੀਤ ਸਿੰਘ ਜੀ ਦੀ ਸ਼ਹਾਦਤ ਤੋਂ ਉਪਰੰਤ, ਬਾਬਾ ਜੁਝਾਰ ਸਿੰਘ ਜੀ ਨੇ ਵੀ ਆਪਣੇ ਪੂਜਯ ਪਿਤਾ ਜੀ ਕੋਲੋ ਜੰਗ ਵਿੱਚ ਜੂਝਣ ਦੀ ਅਤੇ ਵੈਰੀਆਂ ਦੇ ਛੱਕੇ ਛਡਾਉਣ ਲਈ ਆਗਿਆ ਮੰਗੀ। ਪਿਤਾ ਜੀ ਨੇ ਆਪਣੇ ਬਾਲਕ ਦੀ ਬੇਨਤੀ ਨੂੰ ਸਹਰਸ਼ ਪ੍ਰਵਾਨ ਕਰ ਲਿਆ। ਉਨ੍ਹਾਂ ਨੇ ਆਪਣੇ ਪਿਆਰੇ ਵੀਰ ਬਾਲਕ ਨੂੰ ਅਸਤਰਾਂ, ਸ਼ਸ਼ਤਰਾਂ ਨਾਲ ਸ਼ਿੰਗਾਰ ਕੇ ਯੁੱਧ ਦੇ ਮੈਦਾਨ ਵਿੱਚ ਭੇਜ ਦਿੱਤਾ ਅਤੇ ਉਨ੍ਹਾਂ ਦੇ ਨਾਲ ਪੰਜ ਸਿੰਘ ਵੀ ਵੈਰੀਆਂ ਦੇ ਦਲਾਂ ਨੂੰ ਨਸ਼ਟ ਕਰਨ ਲਈ ਭੇਜ ਦਿੱਤੇ। ਉਹ ਲੜਾਈ ਦੇ ਮੈਦਾਨ ਵਿੱਚ ਬੱਬਰ ਸ਼ੇਰ ਵਾਂਗ ਗਰਜ ਉਠੇ ਅਤੇ ਵੈਰੀ ਗਿਦੜਾਂ ਵਾਂਗ ਡਰਦੇ ਹੋਏ ਉੱਥੋਂ ਭੱਜ ਪਏ। ਅਣਗਿਣਤ ਦੁਸ਼ਮਣ ਦੇ ਦਲ ਨੂੰ ਮਾਰ ਮੁਕਾਇਆ ਅਤੇ ਆਪਣੇ ਵੱਡੇ ਵੀਰ ਵਾਂਗ ਲੜਾਈ ਦੇ ਮੈਦਾਨ ਵਿਚੋਂ ਲੜਦੇ ਲੜਦੇ ਵੀਰਗਤੀ ਨੂੰ ਪ੍ਰਾਪਤ ਹੋ ਗਏ। ਇਸ ਤਰ੍ਹਾਂ ਬਾਬਾ ਜੁਝਾਰ ਸਿੰਘ ਜੀ ਨੇ ਅੱਠ ਪੋਹ 1761 ਨੂੰ ਤਦੂਨਸਾਰ 9 ਨਵੰਬਰ ਸੰਨ 1705 ਨੂੰ ਸ਼ਹਾਦਤ ਪ੍ਰਾਪਤ ਕੀਤੀ।

## ਸਾਹਬਜ਼ਾਦਾ ਜ਼ੋਰਾਵਰ ਸਿੰਘ, ਫਤੇ ਸਿੰਘ

ਸਾਹਿਬਜ਼ਾਦਾ ਜ਼ੋਰਾਵਰ ਸਿੰਘ ਜੀ, ਫਤੇ ਸਿੰਘ ਜੀ ਦਾ ਨਾਮ ਸੁਣਦਿਆਂ ਹੀ ਅੱਖਾਂ ਦੇ ਸਾਹਮਣੇ ਸਾਖਿਆਤਕਾਰ ਹੋ ਜਾਂਦੇ ਹਨ। ਉਹ ਦੋ ਪਿਆਰੇ ਪਿਆਰੇ ਲਾਡਲੇ, ਦੁਲਾਰੇ ਸੁੰਦਰ ਨੂਰਾਨੀ ਮੁਖੜੇ ਵਾਲੇ, ਭੋਲੇ ਭਾਲੇ, ਮਾਸੂਮ ਬਾਲਕ ਨੌ ਸਾਲ, ਸੱਤ ਸਾਲ ਦੇ। ਬਚਪਨ ਬੇਪਰਵਾਹ ਦੁਨੀਆਂ ਦੇ ਝਗੜੇ, ਉਲਝਣਾਂ ਤੋਂ ਪਰੇ, ਅਠਖੇਲੀਆਂ ਕਰਦੇ ਹੋਏ ਹਰਸ਼ਿਤ ਪੁਲਕਿਤ ਹੋ ਕੇ ਬਿਤਾਉਣਾ ਹੈ। ਬਚਪਨ ਨਿਰਛਲਤਾ, ਸ਼ੁੱਧਤਾ ਸੱਚਾਈ ਦਾ ਪ੍ਰਤੀਕ ਹੈ ਜੇਕਰ ਕਿਸੇ ਨੇ ਉਸ ਅਕਾਲ ਪੁਰਖ ਪ੍ਰਭੂ ਦੇ ਦਰਸ਼ਨ ਕਰਨੇ ਹੋਣ ਤਾਂ ਬੱਚਿਆਂ ਵਿਚੋਂ ਸਹਿਜ ਨਾਲ ਹੋ ਸਕਦੇ ਹਨ। ਪਰ ਇਹ ਦੋਵੇਂ ਬਾਲਕ ਤਾਂ ਆਪ ਅਕਾਲ ਪੁਰਖ ਪ੍ਰਭੂ ਸਤਿਗੁਰੂ ਗੋਬਿੰਦ ਸਿੰਘ ਜੀ ਦੇ ਲਾਡਲੇ ਤੇ ਦੁਲਾਰੇ ਸਨ। ਬਾਬਾ ਜ਼ੋਰਾਵਰ ਸਿੰਘ ਜੀ ਦਾ ਜਨਮ ਮੱਘਰ ਸੁਦੀ ਤਿੰਨ ਸੰਮਤ 1753 ਨੂੰ ਅਤੇ ਬਾਬਾ ਫਤੇ ਸਿੰਘ ਜੀ ਦਾ ਜਨਮ ਫੱਗਣ ਸਦੀ 7 ਸੰਮਤ 1755 ਨੂੰ ਮਾਤਾ ਜੀਤੋ ਜੀ ਦੀ ਕੁੱਖੋਂ ਹੋਇਆ। ਅਧਿਆਤਮਕਤਾ ਤੇ ਰੂਹਾਨੀਅਤ ਦੀ ਗੁੜ੍ਹਤੀ ਇਨ੍ਹਾਂ ਦੋਵਾਂ ਬਾਲਕਾਂ ਨੂੰ ਵਿਰਸੇ ਵਿੱਚ ਪ੍ਰਾਪਤ ਸੀ। ਇਸ ਦੇ ਨਾਲ ਹੀ ਇਹ ਦੋਵੇਂ ਬਾਲਕ ਅਤਿ ਸ਼ਕਤੀਸ਼ਾਲੀ ਅਤੇ ਬਹਾਦਰ ਸਨ। ਇਹ ਹੱਸ ਹੱਸ ਕੇ ਔਕੜਾਂ ਅਤੇ ਮੁਸੀਬਤਾਂ ਦਾ ਸਾਹਮਣਾ ਕਰ ਸਕਦੇ ਸਨ। ਇਨ੍ਹਾਂ ਨੂੰ ਥੋੜੇ ਸਮੇਂ ਲਈ ਆਪਣੇ ਪਰਿਵਾਰ ਦਾ ਅਨੰਦ ਮਾਨਣ ਦਾ ਅਵਸਰ ਮਿਲਿਆ। ਇਨ੍ਹਾਂ ਦੇ ਪੂਜਯ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜਦੋਂ ਅਨੰਦਪੁਰ ਸਾਹਿਬ ਦਾ ਕਿਲਾ ਛੱਡਿਆ, ਤਾਂ ਇਹ ਦੋਵੇਂ ਸਰਸਾ ਨਦੀ ਪਾਰ ਕਰਨ ਤੇ ਉਪਰੰਤ ਆਪਣੇ ਪੂਜਯ ਪਿਤਾ ਜੀ ਕੋਲੋਂ ਵਿਛੜ ਗਏ। ਉਸ ਵੇਲੇ ਇਹਨਾਂ ਦੀ ਦਾਦੀ, ਮਾਤਾ ਗੁਜਰੀ ਜੀ ਉਨ੍ਹਾਂ ਦੇ ਨਾਲ ਸਨ। ਉਨ੍ਹਾਂ ਨੂੰ ਨਦੀ ਪਾਰ ਕਰਨ ਤੋਂ ਉਪਰੰਤ ਇੱਕ ਬ੍ਰਾਹਮਣ ਮਿਲ ਪਿਆ ਜੋ ਉਨ੍ਹਾਂ ਨੂੰ ਆਪਣੇ ਘਰ ਮੁਰਿੰਡੇ ਲੈ ਗਿਆ। ਉੱਥੇ ਉਸਨੇ ਮਾਤਾ ਜੀ ਦਾ ਸਾਰਾ ਧਨ ਆਦਿ ਵਸਤੂਆਂ ਚੋਰੀ ਕਰ ਲਈਆਂ, ਅਤੇ ਨੇੜੇ ਦੇ ਹਾਕਮਾਂ ਨੂੰ ਖਬਰ ਦੇ ਕੇ ਨਿਰਦੋਸ਼ ਬਾਲਕਾਂ ਨੂੰ ਮਾਤਾ ਜੀ ਸਮੇਤ ਕੈਦ ਕਰਵਾ ਦਿੱਤਾ। ਮੁਰਿੰਡੇ ਤੋਂ ਸਰਹਿੰਦ ਲਿਆਂਦਾ ਗਿਆ। ਸਰਹਿੰਦ ਵਿੱਚ ਇੱਕ ਬੁਰਜ ਵਿੱਚ ਉਨ੍ਹਾਂ ਨੂੰ ਕੈਦ ਕਰ ਲਿਆ ਗਿਆ। ਦੂਸਰੇ ਦਿਨ ਉਨ੍ਹਾਂ ਸੁਕੁਮਾਰ ਬਾਲਕਾਂ ਨੂੰ ਵਜ਼ੀਰ ਖਾਂ ਸੂਬਾ ਸਰਹੰਦ ਦੀ ਕਚਿਹਰੀ ਅੰਦਰ

ਬੁਲਾਇਆ ਗਿਆ ਅਤੇ ਉਨ੍ਹਾਂ ਨੂੰ ਦੱਸਿਆ ਗਿਆ ਕਿ ਉਨ੍ਹਾਂ ਦੇ ਪਿਤਾ ਗੁਰੂ ਗੋਬਿੰਦ ਸਿੰਘ ਜੀ ਅਤੇ ਦੋਵੇ ਵੱਡੇ ਭਰਾ ਸਾਹਿਬਜ਼ਾਦਾ ਅਜੀਤ ਸਿੰਘ ਅਤੇ ਜੁਝਾਰ ਸਿੰਘ ਲੜਾਈ ਦੇ ਮੈਦਾਨ ਵਿੱਚ ਲੜਦੇ ਲੜਦੇ ਮਾਰੇ ਗਏ ਹਨ। ਹੁਣ ਉਨ੍ਹਾਂ ਬਾਲਕਾਂ ਦਾ ਰਖਵਾਲਾ ਕੋਈ ਵੀ ਜੀਵਤ ਨਹੀ ਇਸ ਲਈ ਉਨ੍ਹਾਂ ਨੂੰ ਚਾਹੀਦਾ ਹੈ ਕਿ ਉਹ ਮੁਸਲਮਾਨਾਂ ਦਾ ਦੀਨ ਈਮਾਨ ਅਪਣਾ ਕੇ ਮੁਸਲਮਾਨ ਬਣ ਜਾਣ ਅਤੇ ਹਕੂਮਤ ਉਹਨਾਂ ਬਾਲਕਾਂ ਦਾ ਪਾਲਣ ਪੋਸ਼ਣ ਬਹੁਤ ਵਧੀਆ ਢੰਗ ਨਾਲ ਕਰੇਗੀ। ਸਾਹਿਬਜ਼ਾਦਿਆਂ ਨੂੰ ਇਹ ਗੱਲ ਹਾਸੋਹੀਣੀ ਲੱਗੀ। ਉਹ ਡਰੇ ਨਹੀ, ਝੁਕੇ ਨਹੀ, ਉਨ੍ਹਾ ਦੀ ਗੱਲ ਤੇ ਪ੍ਰਤੀਤ ਨਹੀ ਕੀਤੀ, ਸਗੋਂ ਜ਼ਾਲਮਾਂ ਨੂੰ ਇਹ ਸਮਝਾਇਆ ਕਿ ਉਨ੍ਹਾਂ ਦਾ ਪਿਤਾ ਕੋਈ ਸਾਧਾਰਨ ਮਨੁੱਖ ਨਹੀ, ਉਹ ਤਾਂ ਅਕਾਲ ਪੁਰਖ ਆਪ ਹੈ। ਸਭ ਕੁਝ ਉਸਦੇ ਹੁਕਮ ਵਿੱਚ ਹੈ, ਉਨ੍ਹਾਂ ਦਾ ਕੋਈ ਵਾਲ ਵੀ ਵਿੰਗਾ ਨਹੀ ਕਰ ਸਕਦਾ। ਗਿਆਨੀ ਗਿਆਨ ਸਿੰਘ ਜੀ ਇਸ ਦ੍ਰਿਸ਼ ਦਾ ਵਰਣਨ ਇਨ੍ਹਾਂ ਸ਼ਬਦਾਂ ਵਿੱਚ ਕਰਦੇ ਹਨ-

*ਸ੍ਰੀ ਸਤਿਗੁਰ ਜੋ ਪਿਤਾ ਹਮਾਰਾ।*<br>
*ਜਗ ਮਹਿ ਕੌਨ ਸਕਹਿ ਤਿਹ ਮਾਰਾ।*<br>
*ਜਿਮ ਅਕਾਸ਼ ਕੋ ਕਯਾ ਕੁਈ ਮਾਰਹਿ।*<br>
*ਕੌਨ ਅੰਧੇਰੀ ਕੋ ਨਿਰਵਾਰਹਿ।*<br>
*ਮੇਰੁ ਚਲਾਇ ਸਕੈ ਨਹਿ ਕੋਈ।*<br>
*ਸੀਸ ਸੂਰਜ ਨਹਿ ਪਕਰਨ ਹੋਈ।*<br>
*ਕਰਤਾ ਪੁਰਖ ਅਕਾਲ ਕ੍ਰਿਪਾਲੂ।*<br>
*ਸਭਿ ਤੇ ਬਡੋ ਕਾਲ ਕੋ ਕਾਲੂ।*<br>
*ਤਿਸ ਆਗੇ ਹਮ ਅਰਪੇ ਸੀਸ।*<br>
*ਸਕਲ ਕਲਾਂ ਸਮਰਥ ਜਗਦੀਸ।*<br>
*ਇਹ ਨਰ ਪਾਮਰ ਪਾਪ ਕਮਾਵੈ।*<br>
*ਕਿਮ ਇਨ ਆਗੇ ਸੀਸ ਨਿਵਾਵੈ।*

ਸਾਹਿਬਜ਼ਾਦਿਆਂ ਦਾ ਦਲੇਰੀ ਭਰਪੂਰ ਉੱਤਰ ਸੁਣ ਕੇ ਸਭ ਲੋਕ ਅਚੰਭਿਤ ਹੋ ਗਏ, ਪਰ ਵਜ਼ੀਰ ਖਾਂ ਇਹ ਸਭ ਕੁਝ ਨਾ ਸਹਾਰ ਸਕਿਆ। ਉਸਨੇ ਬਾਬਾ ਜ਼ੋਰਾਵਰ ਸਿੰਘ ਅਤੇ ਫਤੇ ਸਿੰਘ ਨੂੰ ਮਜ਼ਬੂਰ ਕੀਤਾ ਕਿ ਉਹ ਮੁਸਲਮਾਨ ਬਣ ਜਾਣ ਅਤੇ ਇਸਲਾਮ ਕਬੂਲ ਕਰ ਲੈਣ ਪਰ ਉਹ ਆਪਣੇ

ਯਤਨਾਂ ਵਿੱਚ ਅਸਫਲ ਰਹੇ। ਉਹਨਾਂ ਨੇ ਗਰਜਵੀ ਅਵਾਜ ਵਿੱਚ ਕਿਹਾ-

*ਸਰ੍ਵਾ ਸੀਸ ਹਮ ਪਨਹੀ ਮਾਰੈ।*
*ਧਰਮ ਆਪਨੋ ਨਹੀਂ ਬਿਗਾਰੈ।*
*ਹਮਰੇ ਬੰਸ ਰੀਤਿ ਇਮ ਆਈ।*
*ਸੀਸ ਦੇਤਿ ਪਰ ਧਰਮ ਨ ਜਾਈ।*
*ਤੁਮਰੀ ਜਰਾਂ ਉਖਾਰਨਿ ਹੇਤ।*
*ਹਮ ਨਹਿਂ ਡਰਪਹਿਂਗੇ ਸਿਰ ਦੇਤਿ।*
*ਕਹਾਂ ਮੰਦ ਮਤਿ ! ਤੂੰ ਬਿਰਮਾਵੈਂ।*
*ਕੂਰ ਪਦਾਰਥ ਪਰ ਨ ਲੁਭਾਵੈ।*
*ਧਰਮ ਸਾਚ ਹੈ ਸਦ ਹੀ ਸੰਗ।*
*ਕੋ ਅਸ ਮੂਰਖ ਕਰਹਿ ਸੁ ਭੰਗ।*

ਸਾਹਿਬਜ਼ਾਦਿਆਂ ਨੇ ਆਪਣੇ ਧਰਮ ਦੀ ਖਾਤਰ, ਆਪਣੀਆਂ ਜਾਨਾਂ ਤਲੀ ਉੱਤੇ ਰੱਖ ਲਈਆਂ ਅਤੇ ਆਪਾ ਬਲੀਦਾਨ ਕਰਨ ਲਈ ਤਿਆਰ ਹੋ ਗਏ। ਮਲੇਰ ਕੋਟਲੇ ਦੇ ਨਵਾਬ ਸ਼ੇਰ ਮੁਹਮਦ ਖਾਂ ਦਾ ਹਿਰਦਾ ਪਿਘਲ ਗਿਆ। ਉਸ ਨੇ ਵਜ਼ੀਰ ਖਾਂ ਨੂੰ ਕਿਹਾ ਕਿ ਇਨ੍ਹਾਂ ਸ਼ੀਰ ਖੋਰ ਬੱਚਿਆਂ ਨੇ ਕਿਸੇ ਦਾ ਕੁਝ ਨਹੀ ਵਿਗਾੜਿਆ, ਇਸ ਲਈ ਉਨ੍ਹਾਂ ਨੂੰ ਨਾ ਮਾਰਿਆ ਜਾਵੇ ਪਰ ਨਵਾਬ ਨੇ ਇਹ ਗੱਲ ਨਾ ਮੰਨੀ। ਨਵਾਬ ਨੇ ਹੁਕਮ ਦਿੱਤਾ-

*ਦੋਸ਼ ਅਦੋਸ਼ ਨ ਜਰਾ ਵਿਚਾਰੋ।*
*ਕਤਲ ਕਰਾਵੋ ਬਿਨਾ ਅਵਾਰੋ।*
*ਮਾਨ ਬਜੀਦੇ ਕਹਯੋ ਜਲਾਦਨ।*
*ਮਾਰੋ ਗਰਦਨ ਇਨਿ ਗੁਰੁ-ਜ਼ਾਦਨ।*
*ਸੱਯਦ ਹੁਤੇ ਸਮਾਣੇ ਕੇਰੇ।*
*ਗਹੇ ਕਤਲ ਹਿਤ ਉਨਿ ਬਿਨ ਦੇਰੇ।*
*ਤਬਿ ਗੁਰੂ ਸੁਤ ਨਿਜ ਸ਼ਕਤੀ ਸੰਗੈ।*
*ਗਏ ਤਯਾਗ ਤ੍ਰਿਨ ਜਯੋ ਨਿਜ ਅੰਗੈ।*
*ਸੁਮਨ ਮਾਲ ਰਾਜ ਗਰ ਤੇ ਜੈਸੇ।*
*ਗਿਰਤ ਤਜੇ ਤਨ ਤਿਨਹੂੰ ਤੈਸੇ।*
*ਪੇਖਿ ਜਲਾਦ ਰਹੈ ਹੈਰਾਨੈ।*

*ਫਿਰ ਤਿਨ ਕਰੀ ਆਪਨੀ ਬਾਨੈ।*
*ਲੋਚਨ ਕੀ ਗਰਦਨ ਕੇ ਵੀਚੈ।*
*ਫੇਰੇ ਛੁਰੇ ਤਿਨੈ ਤਬਿ ਨੀਚੈਂ।*
*ਕਰੇ ਕਤਲ ਦਿਖਰਾਵਨ ਹੇ ਤੈਂ।*
*ਯਹਿ ਸਭਹਨ ਤਬਿ ਲਖਯੋ ਨ ਭੇਤੈਂ।*
*ਫਿਰ ਲਾਸ਼ੇ ਉਨ ਕੀ ਉਠਵਾਈ।*
*ਭੀਤ ਮੱਧ ਦੀਨੀ ਚਿਨਵਾਈ।*

ਨਵਾਬ ਨੇ ਜਲਾਦਾਂ ਨੂੰ ਹੁਕਮ ਦਿੱਤਾ, ਕਿ ਦੋਨਾਂ ਬੱਚਿਆਂ ਦੇ ਦੇਸ਼ ਅਤੇ ਅਦੇਸ਼ ਦਾ ਧਿਆਨ ਨਾ ਕਰਕੇ ਉਹਨਾਂ ਨੂੰ ਕਤਲ ਕਰ ਦਿੱਤਾ ਜਾਵੇ। ਜਿਸ ਵੇਲੇ ਜਲਾਦ ਉਹਨਾਂ ਸੂਰਬੀਰ, ਵਰਿਆਮ, ਬੇਕਸੂਰ ਬੱਚਿਆਂ ਨੂੰ ਕਤਲ ਕਰਨ ਲਈ ਅਗਾਂਹ ਵਧੇ, ਉਹਨਾਂ ਦਾ ਸੀਸ ਧੜ ਤੋਂ ਆਪਣੇ ਆਪ ਹੀ ਵੱਖਰਾ ਹੋ ਗਿਆ। ਜਲਾਦ ਇਹ ਸਭ ਕੁਝ ਵੇਖਕੇ ਹੈਰਾਨ ਪ੍ਰੇਸ਼ਾਨ ਹੋ ਗਏ। ਲੋਕਾਂ ਨੂੰ ਦਿਖਾਵਾ ਕਰਨ ਲਈ ਉਹਨਾਂ ਨੇ ਪਿਆਰੇ, ਮਾਸੂਮ ਬੱਚਿਆਂ ਦੀਆਂ ਗਰਦਨਾਂ ਤੇ ਛੁਰੀਆ ਫੇਰਕੇ, ਇਹ ਸਾਬਿਤ ਕਰਨ ਦੀ ਕੋਸ਼ਿਸ਼ ਕੀਤੀ ਕਿ ਜਿਵੇਂ ਉਹਨਾਂ ਨੇ ਆਪਣੀਆਂ ਛੁਰੀਆਂ ਨਾਲ ਬੱਚਿਆਂ ਨੂੰ ਕਤਲ ਕੀਤਾ ਹੈ। ਫਿਰ ਉਹਨਾਂ ਨੇ ਲਾਸ਼ਾਂ ਨੂੰ ਉਠਵਾ ਕੇ ਦੀਵਾਰ ਵਿੱਚ ਚਿਣਵਾ ਦਿੱਤਾ। ਇਸ ਤਰ੍ਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਲਾਡਲੇ ਦੁਲਾਰਿਆਂ ਨੇ 13 ਪੋਹ ਸੰਮਤ 1761 ਨੂੰ ਸ਼ਹਾਦਤ ਪ੍ਰਾਪਤ ਕੀਤੀ ਅਤੇ ਉਹਨਾਂ ਦੀ ਸ਼ਹਾਦਤ ਦੀ ਖ਼ਬਰ ਸੁਣ ਕੇ ਉਹਨਾਂ ਦੀ ਦਾਦੀ ਮਾਤਾ ਗੁਜਰੀ ਨੇ ਵੀ ਆਪਣੇ ਪ੍ਰਾਣ ਤਿਆਗ ਦਿੱਤੇ।

# 8

## ਚਾਲ੍ਹੀ ਮੁਕਤੇ

ਸਿੱਖ ਸ਼ਹੀਦਾਂ ਦੇ ਇਤਿਹਾਸ ਵਿੱਚ 40 ਮੁਕਤਿਆਂ ਦਾ ਆਪਣਾ ਹੀ ਇੱਕ ਵਿਸ਼ੇਸ਼ ਸਥਾਨ ਹੈ। ਉਹ ਅਤਿਅੰਤ ਪੂਜਨੀਕ ਹਨ। ਉਹ ਸ੍ਰੀ ਕਲਗੀਧਰ ਪਾਤਸ਼ਾਹ ਜੀ ਦੇ ਪਿਆਰੇ ਸਿੱਖਾਂ ਵਿੱਚੋਂ ਸਨ। ਸੀਸ ਉਹਨਾਂ ਦੀ ਕੁਰਬਾਨੀ ਉੱਤੇ ਸ਼ਰਧਾ ਨਾਲ ਝੁਕ ਜਾਂਦੇ ਹਨ। ਅਨੰਦਪੁਰ ਸਾਹਿਬ ਵਿਖੇ ਜਦੋਂ ਮੁਗਲਾਂ ਨੇ ਘੇਰਾ ਪਾਇਆ ਹੋਇਆ ਸੀ, ਉਸ ਵੇਲੇ ਕੁਝ ਸਿੰਘ ਭੁੱਖ ਤ੍ਰੇਹ ਆਦਿ ਸਰੀਰਕ ਕਸ਼ਟ ਨਾ ਸਹਿ ਸਕੇ, ਉਹਨਾਂ ਨੂੰ ਆਪਣੇ ਘਰਾਂ ਦੀ ਯਾਦ ਸਤਾਉਣ ਲੱਗ ਪਈ। ਉਸ ਵੇਲੇ ਉਹਨਾਂ ਨੇ ਆਪਸ ਵਿੱਚ ਸਲਾਹ ਕਰਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੋਲੋਂ ਘਰਾਂ ਨੂੰ ਵਾਪਸ ਜਾਣ ਦੀ ਆਗਿਆ ਮੰਗੀ। ਸੱਚੇ ਪਾਤਸ਼ਾਹ ਜੀ ਨੇ ਉਹਨਾਂ ਨੂੰ ਬਹੁਤ ਸਮਝਾਇਆ, ਪਰ ਉਹਨਾਂ ਉੱਤੇ ਕੋਈ ਅਸਰ ਨਾ ਹੋਇਆ। ਉਹਨਾਂ ਨੇ ਸਤਿਗੁਰੂ ਜੀ ਨੂੰ ਆਪਣੇ ਆਪਣੇ ਘਰਾਂ ਨੂੰ ਵਾਪਸ ਜਾਣ ਦਾ ਫੈਸਲਾ ਸੁਣਾ ਦਿੱਤਾ। ਜਦੋਂ ਹਰ ਤਰ੍ਹਾਂ ਦੇ ਯਤਨ ਕਰਨ ਦੇ ਬਾਵਜੂਦ ਉਹ ਸਿੰਘ ਨਾ ਮੰਨੇ ਤਾਂ ਸੱਚੇ ਪਾਤਸ਼ਾਹ ਜੀ ਨੇ ਉਹਨਾਂ ਨੂੰ ਕਿਹਾ ਕਿ ਉਹ ਲਿਖ ਕੇ ਦੇ ਜਾਣ ਕਿ ਨਾ ਉਹ ਉਹਨਾਂ ਦੇ ਗੁਰੂ ਹਨ ਅਤੇ ਨਾ ਹੀ ਉਹ ਉਹਨਾਂ ਦੇ ਸਿੱਖ। ਉਹਨਾਂ ਵਿੱਚੋਂ 40 ਸਿੰਘਾਂ ਨੇ ਕਾਗਜ਼ ਉੱਤੇ ਲਿਖ ਕੇ ਸੱਚੇ ਪਾਤਸ਼ਾਹ ਜੀ ਨੂੰ ਦੇ ਦਿੱਤਾ।''ਨਾ ਤੂੰ ਸਾਡਾ ਗੁਰੂ ਹੈਂ, ਨਾ ਅਸੀ ਤੇਰੇ ਸਿੱਖ ਹਾਂ।''

ਉਹ ਘਰਾਂ ਨੂੰ ਵਾਪਸ ਟੁਰ ਪਏ। ਜਦੋਂ ਉਹ ਲਾਹੌਰ ਦੇ ਨੇੜੇ ਪਹੁੰਚੇ, ਫਿਰ ਸਾਰੇ ਇਕੱਠੇ ਹੋਏ। ਉਹਨਾਂ ਦੇ ਅੰਤਹਕਰਨ ਨੇ ਉਹਨਾਂ ਨੂੰ ਝੰਜੋੜ ਕੇ ਰੱਖ ਦਿੱਤਾ, ਕਿ ਉਹਨਾਂ ਨੇ ਬਹੁਤ ਵੱਡੀ ਗਲਤੀ ਕੀਤੀ ਹੈ, ਉਹਨਾਂ ਨੂੰ ਬੇਦਾਵਾ ਨਹੀ ਸੀ ਲਿਖਣਾ ਚਾਹੀਦਾ, ਉਹ ਬੇਮੁਖ ਬਣ ਗਏ ਹਨ ਅਤੇ ਹੁਣ ਉਹ ਨਰਕਗਾਮੀ ਹੋਣਗੇ। ਲੋਕਾਂ ਨੇ ਵੀ ਉਹਨਾਂ ਨੂੰ ਫਿਟਕਾਰਾਂ ਪਾਈਆਂ। ਫਿਰ ਉਹਨਾਂ ਨੂੰ ਪਤਾ ਲੱਗਾ ਕਿ ਸਤਿਗੁਰੂ ਜੀ

ਮਾਲਵੇ ਦੀ ਧਰਤੀ ਉੱਤੇ ਹਨ, ਅਨੰਦਪੁਰ ਦਾ ਕਿਲਾ ਛੱਡ ਆਏ ਹਨ, ਚਾਰੇ ਸਾਹਿਬਜ਼ਾਦੇ ਵੀ ਸ਼ਹੀਦ ਹੋ ਗਏ ਹਨ, ਬਹੁਤ ਸਾਰੇ ਸਿੰਘ ਵੀ ਸ਼ਹਾਦਤ ਪ੍ਰਾਪਤ ਕਰ ਚੁੱਕੇ ਹਨ, ਉਹਨਾਂ ਨੂੰ ਬਹੁਤ ਅਫਸੋਸ ਹੋਇਆ ਅਤੇ ਉਹ ਆਪਣੇ ਆਪ ਨੂੰ ਮੰਦਭਾਗਾ ਸਮਝਣ ਲੱਗੇ। ਉਹਨਾਂ ਤੋਂ ਵੱਡਾ ਬਦਕਿਸਮਤ ਹੋਰ ਕੌਣ ਹੋ ਸਕਦਾ ਸੀ ਜਿਹੜੇ ਆਪਣੇ ਪਿਆਰੇ ਸਤਿਗੁਰੂ ਜੀ ਨੂੰ ਧੋਖਾ ਦੇ ਕੇ, ਸਵਾਰਥੀ ਹੋ ਕੇ, ਉਹਨਾਂ ਨੂੰ ਔਖੇ ਵੇਲੇ ਤਿਆਗ ਕੇ ਆਪਣੇ ਸਵਾਰਥ ਲਈ ਘਰਾਂ ਨੂੰ ਵਾਪਸ ਟੁਰ ਪਏ ਹਨ। ਉਹਨਾਂ ਸਾਰਿਆਂ ਨੇ ਮਿਲ ਕੇ ਫੈਸਲਾ ਕੀਤਾ ਕਿ ਉਹ ਸਾਰੇ ਸਤਿਗੁਰੂ ਜੀ ਦੀ ਸ਼ਰਨ ਵਿੱਚ ਰਹਿਣਗੇ ਅਤੇ ਆਪਣੀ ਭੁੱਲ ਬਖਸ਼ਾਉਣਗੇ। ਇਹ ਫੈਸਲਾ ਕਰ ਕੇ ਉਹ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਲਈ ਅਤੇ ਖਿਮਾ ਮੰਗਣ ਵਾਸਤੇ ਟੁਰ ਪਏ। ਸੱਚੇ ਪਾਤਸ਼ਾਹ ਜੀ ਉਸ ਵੇਲੇ ਖਿਦਰਾਣੇ ਦੀ ਢਾਬ ਤੇ ਸਨ। ਸਿੰਘ ਸਤਿਗੁਰੂ ਜੀ ਕੋਲ ਪਹੁੰਚ ਵੀ ਨਹੀਂ ਪਾਏ ਸਨ ਕਿ ਰਸਤੇ ਵਿੱਚ ਉਹਨਾਂ ਦਾ ਮੁਗ਼ਲ ਫੌਜ ਨਾਲ ਟਾਕਰਾ ਹੋ ਗਿਆ। ਸਿੰਘਾਂ ਨੇ ਬੜੀ ਬਹਾਦਰੀ ਨਾਲ ਜੰਗ ਕੀਤਾ, ਕਈ ਵੈਰੀਆਂ ਨੂੰ ਮਾਰ ਮੁਕਾਇਆ ਅਤੇ ਲੜਦੇ ਲੜਦੇ ਸਾਰੇ ਦੇ ਸਾਰੇ ਸਿੰਘ ਵੀਰ ਗਤੀ ਨੂੰ ਪ੍ਰਾਪਤ ਹੋ ਗਏ। ਸੱਚੇ ਪਾਤਸ਼ਾਹ ਜੀ ਨੇ ਵੀ ਟਿੱਬੀ ਤੋਂ ਹੀ ਮੁਗ਼ਲਾਂ ਦੀ ਫੌਜ ਦਾ ਤੀਰਾਂ ਦੀ ਬੁਛਾੜ ਨਾਲ ਤਹਿਸ ਨਹਿਸ ਕਰ ਦਿੱਤਾ। ਮੁਸਲਮਾਨੀ ਫੌਜ ਜੰਗ ਕਰਨ ਤੋਂ ਉਪਰੰਤ ਵਾਪਸ ਚਲੀ ਗਈ। ਸਤਿਗੁਰੂ ਜੀ ਜੰਗ ਦੇ ਮੈਦਾਨ ਵਿੱਚ ਸ਼ਹੀਦ ਹੋਏ ਪਏ ਸਿੰਘਾਂ ਦੇ ਕੋਲ ਜਾ ਕੇ ਆਪਣੀ ਰੁਮਾਲੀ ਨਾਲ ਆਪਣੇ ਪਿਆਰਿਆਂ ਦਾ ਇੱਕ ਇੱਕ ਕਰਕੇ ਮੂੰਹ ਪੂੰਝਦੇ ਹਨ ਅਤੇ ਨਾਲ ਹੀ ਵਰਦਾਨ ਦੀ ਵਰਖਾ ਕਰਕੇ ਉਹਨਾਂ ਦਾ ਸ਼ਹੀਦ ਹੋਣਾ ਸਾਰਥਕ ਕਰਦੇ ਹਨ। ਜਦੋਂ ਸੱਚੇ ਪਾਤਸ਼ਾਹ ਜੀ ਮਹਾਂ ਸਿੰਘ ਕੋਲ ਪਹੁੰਚੇ ਉਹ ਸਿਸਕ ਰਿਹਾ ਸੀ ਕਿਉਂਕਿ ਉਸਦੇ ਕੁਝ ਸੁਆਸ ਅਜੇ ਬਾਕੀ ਸਨ। ਉਸਨੂੰ ਅਸੀਮ ਖੁਸ਼ੀਆਂ ਬਖਸ਼ੀਆਂ ਅਤੇ ਨਾਲ ਹੀ ਵਰ ਮੰਗਣ ਲਈ ਕਿਹਾ। ਉਸਨੇ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਬੇਨਤੀ ਕੀਤੀ ਕਿ ਉਹਨਾਂ ਦਾ ਦਿੱਤਾ ਹੋਇਆ ਸਭ ਕੁਝ ਉਸ ਕੋਲ ਹੈ। ਉਸਦੀ ਇੱਕੋ ਮੰਗ ਹੈ ਕਿ ਜਿਹੜਾ ਬੇਦਾਵਾ ਉਹ ਸਤਿਗੁਰੂ ਜੀ ਨੂੰ ਲਿਖ ਕੇ ਦੇ ਗਏ ਸਨ ਉਹ ਉਸਨੂੰ ਪਾੜ ਦੇਣ ਤਾਂ ਕਿ ਉਹ ਸਾਰੇ ਦਰਗਾਹ ਵਿੱਚ ਸੁਰਖਰੂ ਹੋ ਕੇ ਜਾ ਸਕਣ। ਸੱਚੇ ਪਾਤਸ਼ਾਹ ਜੀ ਨੇ ਬੇਦਾਵੇ ਵਾਲਾ ਕਾਗਜ਼ ਟੁਕੜੇ-ਟੁਕੜੇ ਕਰ ਦਿੱਤਾ। ਮਹਾਂ ਸਿੰਘ ਪ੍ਰਸਿੰਨ ਹੋਏ ਅਤੇ ਸੱਚੇ

ਪਾਤਸ਼ਾਹ ਜੀ ਦਾ ਸ਼ੁਕਰਾਨਾ ਕਰਦੇ ਹੋਏ ਪ੍ਰਲੋਕ ਸਿਧਾਰ ਗਏ। ਸੱਚੇ ਪਾਤਸ਼ਾਹ ਜੀ ਨੇ ਆਪਣੇ ਪਵਿਤਰ ਹਸਤ ਕੰਵਲਾਂ ਨਾਲ 40 ਸ਼ਹੀਦਾਂ ਦਾ ਸਸਕਾਰ ਕੀਤਾ ਸੱਚੇ ਪਾਤਸ਼ਾਹ ਜੀ ਨੇ ਉਸ ਸਥਾਨ ਦਾ ਨਾਮ ਖਦਰਾਣੇ ਤੋਂ ਮੁਕਤਸਰ ਰੱਖ ਦਿੱਤਾ ਅਤੇ ਇਸ ਸਥਾਨ ਨੂੰ ਵੀ ਵਰ ਦੇ ਦਿੱਤਾ।

*ਮਹਿਮਾ ਅਧਿਕ ਸਰੋਵਰ ਕੇਰੀ।*
*ਸ੍ਰੀ ਮੁਖ ਤੇ ਬਰਨੀ ਬਹੁਤੇਰੀ।*
*ਜਹਿ ਰਿਖਿ ਏਕ ਸਾਧ ਤਪੁ ਮਰੈ।*
*ਪੁੰਨਸਥਾਨ ਤਾਂਹਿ ਜਗ ਰਰੈ।।*
*ਇਸ ਥਲ ਸਿੰਘ ਸਿਦਕ ਬਹੁ ਬਡੇ।*
*ਲਰਿ ਤੁਰਕਨਿ ਮਨ ਤਨ ਸਭਿ ਛਡੇ।*
*ਮਕ੍ਰ ਸੰਕਰਖਣ ਅਰਕੀ ਹੋਇ।*
*ਆਨ ਸ਼ਨਾਨਹਿ ਜੋ ਨਰ ਕੋਇ।।*
*ਮਨੋ ਕਾਮਨਾ ਪ੍ਰਪਤਿ ਸੋਊ*
*ਪਾਪ ਕਰੇ ਗਨ ਬਾਜ ਸਭਿ ਖੋਊ।*
*ਬੰਦੇਹਿ ਗੰਜ ਸ਼ਹੀਦਨ ਕੇਰਾ।*
*ਧਨ ਦੇਵਹਿ ਨਿਤ ਵਧਹਿ ਵਧੇਰਾ।।*

## ਚਾਲ੍ਹੀ ਮੁਕਤਿਆ ਦੇ ਨਾਮ

| | | | |
|---|---|---|---|
| 1 | ਸਮੀਰ ਸਿੰਘ | 9 | ਹਰੀ ਸਿੰਘ |
| 2 | ਸਰਜਾ ਸਿੰਘ | 10 | ਕਰਨ ਸਿੰਘ |
| 3 | ਸਾਧੂ ਸਿੰਘ | 11 | ਕਰਮ ਸਿੰਘ |
| 4 | ਸੁਹੇਲ ਸਿੰਘ | 12 | ਕਾਲ੍ਹਾ ਸਿੰਘ |
| 5 | ਸੁਲਤਾਨ ਸਿੰਘ | 13 | ਕੀਰਤ ਸਿੰਘ |
| 6 | ਸੋਭਾ ਸਿੰਘ | 14 | ਕ੍ਰਿਪਾਲ ਸਿੰਘ |
| 7 | ਸੰਤ ਸਿੰਘ | 15 | ਖੁਸ਼ਾਲ ਸਿੰਘ |
| 8 | ਹਰਸਾ ਸਿੰਘ | 16 | ਗੁਲਾਬ ਸਿੰਘ |

17 ਗੰਗਾ ਸਿੰਘ
18 ਗੰਡਾ ਸਿੰਘ
19 ਘਰਬਾਗ ਸਿੰਘ
20 ਚੰਬਾ ਸਿੰਘ
21 ਲਾਦੋ ਸਿੰਘ
22 ਜੋਗਾ ਸਿੰਘ
23 ਜੰਗ ਸਿੰਘ
24 ਦਯਾਲ ਸਿੰਘ
25 ਦਰਬਾਗ ਸਿੰਘ
26 ਦਿਲਬਾਗ ਸਿੰਘ
27 ਧਰਮ ਸਿੰਘ
28 ਧੰਨਾ ਸਿੰਘ
29 ਨਿਹਾਲ ਸਿੰਘ
30 ਨਿਧਾਨ ਸਿੰਘ
31 ਬੂੜ ਸਿੰਘ
32 ਭਾਗ ਸਿੰਘ
33 ਭੋਲਾ ਸਿੰਘ
34 ਭੰਗਾ ਸਿੰਘ
35 ਮਹਾ ਸਿੰਘ
36 ਮੱਜਾ ਸਿੰਘ
37 ਮਾਨ ਸਿੰਘ
38 ਮੈਜਾ ਸਿੰਘ
39 ਰਾਇ ਸਿੰਘ
40 ਲਛਮਣ ਸਿੰਘ

# 9

## ਬਾਬਾ ਬੰਦਾ ਸਿੰਘ ਬਹਾਦਰ

ਬਾਬਾ ਬੰਦਾ ਸਿੰਘ ਬਹਾਦਰ ਦਾ ਜਨਮ ਰਾਮਦੇਵ ਰਾਜਪੂਤ ਦੇ ਗ੍ਰਿਹਿ ਵਿਖੇ ਕੱਤਕ ਸੁਦੀ 13 ਸੰਮਤ 1727 ਨੂੰ ਜੰਮੂ ਦੇ ਇੱਕ ਪਿੰਡ ਰਾਜੌਰੀ ਵਿਖੇ ਹੋਇਆ। ਇਹਨਾਂ ਦਾ ਨਾਮ ਲਛਮਣ ਦੇਵ ਰੱਖਿਆ ਗਿਆ। ਬਚਪਨ ਵਿੱਚ ਇਹਨਾਂ ਨੂੰ ਸ਼ਸਤ੍ਰ ਵਿਦਿਆ ਅਤੇ ਸ਼ਿਕਾਰ ਦਾ ਬਹੁਤ ਸ਼ੌਕ ਸੀ। ਇੱਕ ਦਿਨ ਇਹਨਾਂ ਨੇ ਗਰਭਵਤੀ ਹਿਰਨੀ ਦਾ ਸ਼ਿਕਾਰ ਕਰ ਲਿਆ। ਉਸਨੂੰ ਵੇਖ ਕੇ ਇਹਨਾਂ ਦਾ ਹਿਰਦਾ ਪਿਘਲ ਗਿਆ ਅਤੇ ਇਸ ਘਟਨਾ ਨੇ ਇਹਨਾਂ ਨੂੰ ਇੱਕ ਦਮ ਬਦਲ ਦਿੱਤਾ। ਇਹ ਇੱਕ ਸਾਧੂ ਜਾਨਕੀ ਪ੍ਰਸਾਦ ਦੀ ਸ਼ਰਨ ਵਿੱਚ ਚਲੇ ਗਏ ਅਤੇ ਇਹਨਾਂ ਦਾ ਨਾਮ ਮਾਧੋ ਦਾਸ ਰੱਖ ਦਿੱਤਾ ਗਿਆ। ਜੀਵਨ ਨੇ ਇੱਕ ਅਲੱਗ ਅਤੇ ਨਵਾਂ ਮੋੜ ਅਪਨਾ ਲਿਆ। ਇਹਨਾਂ ਨੇ ਘਰ ਬਾਰ ਤਿਆਗ ਦਿੱਤਾ, ਖੂਬ ਭਜਨ ਬੰਦਗੀ ਕੀਤੀ, ਸਿੱਧ ਪੁਰਖ ਬਣ ਗਏ ਅਤੇ ਗੋਦਾਵਰੀ ਦੇ ਕਿਨਾਰੇ ਆਪਣਾ ਆਸ਼ਰਮ ਬਣਾ ਕੇ ਰਹਿਣ ਲੱਗ ਪਏ।

ਮਾਧੋ ਦਾਸ ਜੀ ਅਧਿਕ ਤਪ ਕਰਕੇ ਰਿਧੀਆਂ ਸਿਧੀਆਂ ਪ੍ਰਾਪਤ ਕਰ ਚੁੱਕੇ ਸਨ। ਉਹਨਾਂ ਦੇ ਤਪ ਦਾ ਐਨਾ ਬਲ ਸੀ ਕਿ ਉਹਨਾਂ ਦੇ ਆਸ਼ਰਮ ਵਿੱਚ ਰਹਿਣ ਵਾਲੇ ਜੀਵ ਜੰਤੂ ਆਪਸ ਵਿੱਚ ਵੈਰ ਵਿਰੋਧ ਨਹੀ ਸਨ ਕਰਦੇ। ਉਹਨਾਂ ਦੇ ਤਪ ਕਰਕੇ ਸ਼ੇਰ ਅਤੇ ਬੱਕਰੀ, ਮੋਰ ਅਤੇ ਸੱਪ ਨਿਰਵਿਰੋਧ ਇੱਕਠੇ ਹੀ ਰਹਿੰਦੇ ਸਨ।

*ਆਸ਼ਰਮ ਏਕ ਪਿਖਿਓ ਤਹਿ ਸਾਧਹਿ,*
*ਨਾਮ ਨਾਰਾਇਣ ਦਾਸ ਰਹੇ ਹੈਂ।*
*ਤਾਂ ਤਪ ਕੇ ਬਲ ਤੇ ਅਹਿ ਮੋਰ*
*ਅਜਾ ਸਿੰਘ ਬੈਰ ਬਿਹਾਇ ਚਰੇ ਹੈਂ।*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਦੋਂ ਸੰਮਤ 1765 ਵਿੱਚ ਨਦੇੜ ਗਏ। ਗੋਦਾਵਰੀ ਦੇ ਕੰਢੇ ਇੱਕ ਸਾਧੂ ਦਾ ਸੁਹਣਾ ਆਸ਼ਰਮ ਵੇਖ ਕੇ ਸਤਿਗੁਰੂ ਜੀ ਨੇ ਆਸ਼ਰਮ ਵਿੱਚ ਚਰਨ ਪਾਏ। ਉੱਥੇ ਪਏ ਹੋਏ ਪਲੰਘ ਉੱਤੇ ਸਤਿਗੁਰੂ

ਜੀ ਬਿਰਾਜਮਾਨ ਹੋ ਗਏ। ਬੰਦੇ ਦੇ ਬੀਰਾਂ ਨੇ ਉਸ ਪਲੰਗ ਨੂੰ ਉਲਟਾਉਣ ਦੇ ਬਹੁਤ ਪ੍ਰਯਤਨ ਕੀਤੇ ਪਰ ਉਹ ਅਸਫ਼ਲ ਹੀ ਰਹੇ। ਜਦੋਂ ਬੰਦੇ ਨੂੰ ਇਸ ਗੱਲ ਦਾ ਪਤਾ ਲੱਗਾ ਉਹ ਉਸੇ ਵੇਲੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਦਰਸ਼ਨਾਂ ਲਈ ਹਾਜ਼ਿਰ ਹੋਇਆ। ਸਤਿਗੁਰੂ ਜੀ ਨੇ ਉਸਦਾ ਨਾਮ, ਟਿਕਾਣਾ ਆਦਿ ਪੁੱਛਿਆ। ਉਸਨੇ ਆਪਣੇ ਬਾਰੇ ਸਾਰੀ ਜਾਣਕਾਰੀ ਸਤਿਗੁਰੂ ਜੀ ਨੂੰ ਦਿੱਤੀ ਅਤੇ ਇਸਦੇ ਨਾਲ ਹੀ ਆਪਣੇ ਪੂਰਬਲੇ ਜਨਮ ਦੀ ਕਥਾ ਵੀ ਕਹਿ ਸੁਣਾਈ ਕਿ ਤ੍ਰੇਤੇ ਯੁਗ ਵਿੱਚ ਸੱਚੇ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸ੍ਰੀ ਰਾਮ ਚੰਦਰ ਜੀ ਦੇ ਰੂਪ ਵਿੱਚ ਵਿਚਰ ਰਹੇ ਸਨ। ਰਾਵਣ ਨਾਲ ਯੁੱਧ ਕਰਨ ਵੇਲੇ ਦੇਵਇੰਦ੍ਰ ਨੇ ਰਾਮ ਚੰਦਰ ਜੀ ਨੂੰ ਯੁੱਧ ਕਰਨ ਵਾਸਤੇ ਇੱਕ ਰੱਥ ਭੇਜਿਆ ਸੀ। ਉਸ ਵੇਲੇ ਬੰਦੇ ਦਾ ਨਾਮ ਗੋਬਿੰਦ ਸੀ ਅਤੇ ਉਹ ਰੱਥ ਦੇ ਘੋੜਿਆਂ ਦਾ ਰਖਵਾਲਾ ਸੀ। ਜਦੋਂ ਰਾਵਣ ਨੇ ਰੱਥ ਦੇ ਇੱਕ ਘੋੜੇ ਨੂੰ ਮਾਰ ਦਿੱਤਾ, ਉਸ ਵੇਲੇ, ਉਸ ਨੇ ਝੱਟ ਇੱਕ ਹੋਰ ਘੋੜਾ ਮਰੇ ਹੋਏ ਘੋੜੇ ਦੀ ਥਾਂ ਬਦਲ ਦਿੱਤਾ ਅਤੇ ਰੱਥ ਫਿਰ ਚਲਾ ਦਿੱਤਾ। ਇਹ ਦੇਖ ਕੇ ਰਾਵਣ ਨੂੰ ਗੁੱਸਾ ਆ ਗਿਆ ਅਤੇ ਉਸਨੇ ਇਸ ਦੇ ਸਿਰ ਵਿੱਚ ਗਦਾ ਮਾਰ ਕੇ ਖੋਪੜੀ ਪਾੜ ਦਿੱਤੀ। ਰਾਮ ਚੰਦਰ ਜੀ ਨੇ ਉਸ ਵੇਲੇ ਗਿਆਨ ਬਖ਼ਸ਼ਿਆ ਜਿਸ ਕਰਕੇ ਉਸਦੇ ਮਨ ਵਿੱਚ ਸਤਿਗੁਰੂ ਜੀ ਦੇ ਦਰਸ਼ਨਾਂ ਅਤੇ ਸੇਵਾ ਦੀ ਤਾਂਘ ਬਣੀ ਰਹੀ। ਹੁਣ ਉਸਦੇ ਪੂਰਬਲੇ ਕਰਮਾਂ ਅਤੇ ਸਤਿਗੁਰੂ ਜੀ ਦੀ ਬਖ਼ਸ਼ਿਸ਼ ਸਦਕਾ ਹੀ ਸਤਿਗੁਰੂ ਜੀ ਦੇ ਦਰਸ਼ਨਾਂ ਦਾ ਸੁਭਾਗ ਪ੍ਰਾਪਤ ਹੋਇਆ ਹੈ। ਉਸਨੇ ਹੱਥ ਜੋੜ ਕੇ ਗੁਰੂ ਗੋਬਿੰਦ ਸਿੰਘ ਜੀ ਕੋਲੋਂ ਆਪਣੇ ਕੀਤੇ ਹੋਏ ਅਪਰਾਧਾਂ ਦੀ ਖਿਮਾਂ ਅਤੇ ਬਖ਼ਸ਼ਿਸ਼ ਮੰਗੀ।

*ਹਾਥ ਜੋਰਿ ਬਿਨੈ ਸਾਥ ਮਾਧੋ ਦਾਸ ਨਾਇ ਮਾਥ,*
*ਕਹਯੋ ਮੈ ਤੇ ਆਪਕਾ ਹੂੰ ਬੰਦਾ ਸੁਨ ਲੀਜੀਏ।*
*ਕਰੇ ਅਪਰਾਧ ਜੋਊ ਪੂਰਬ ਅਗਾਧ ਮੈ ਨੇ,*
*ਸਾਧੂ ਹੈ ਦੁਖਾਏ ਛਮੋ ਆਪ ਸੋਊ ਕੀਜੀਏ।*
*ਕਹਯੋ ਬੰਦਗੀ ਬਖਸ਼ੀਏ, ਮੁਹਿ ਨਿਜ ਬੰਦਾ ਜਾਨਿ।*

ਸਤਿਗੁਰੂ ਜੀ ਨੇ ਉਸਦੀ ਬੇਨਤੀ ਪ੍ਰਵਾਨ ਕਰ ਲਈ ਅਤੇ ਉਸਨੂੰ ਆਪਣਾ ਸਿੱਖ ਬਣਾ ਲਿਆ। ਬੰਦਾ ਬਹਾਦਰ ਆਪਣੇ ਸਮੇਂ ਦੇ ਇੱਕ ਮਹਾਨ ਸੂਰਬੀਰ ਯੋਧਾ ਸਨ। ਇਹ ਪਹਿਲੇ ਵਿਅਕਤੀ ਸਨ, ਜਿਹਨਾਂ ਨੇ ਮੁਗ਼ਲ ਰਾਜ ਦੀ ਥਾਂ ਸਿੱਖ ਰਾਜ ਸਥਾਪਿਤ ਕੀਤਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ

ਦੀ ਆਗਿਆ ਅਨੁਸਾਰ ਸਰਹਿੰਦ ਨੂੰ ਉਜਾੜ ਦਿੱਤਾ ਅਤੇ ਸਾਹਿਬਜ਼ਾਦਿਆਂ ਦੇ ਬਦਲੇ ਪੂਰੀ ਤਰ੍ਹਾਂ ਲਏ। ਬੰਦੇ ਬਹਾਦਰ ਨੇ ਪੰਜਾਬ ਵਿੱਚ ਜਿਹੜੇ ਇਲਾਕੇ ਜਿੱਤੇ ਉਹਨਾਂ ਵਿੱਚ ਸਿੰਘਾਂ ਨੂੰ ਹੀ ਜਗ੍ਹਾ ਜਗ੍ਹਾ ਤੇ ਯੋਗ ਪਦਵੀਆਂ ਅਤੇ ਅਧਿਕਾਰ ਦੇ ਕੇ ਜ਼ਿੰਮੇਵਾਰੀਆਂ ਸੌਂਪੀਆਂ। ਉਸ ਵੇਲੇ ਦਾ ਬਾਦਸ਼ਾਹ ਫ਼ਰਖੁਸੀਅਰ ਅਤੇ ਉਸਦੇ ਵਜ਼ੀਰ ਬੰਦਾ ਬਹਾਦਰ ਦੀ ਬਹਾਦਰੀ ਤੇ ਬਹੁਤ ਡਰਦੇ ਸਨ ਅਤੇ ਉਹਨਾਂ ਦੇ ਸਾਹਮਣੇ ਆਉਣ ਦਾ ਹੀਆ ਨਹੀਂ ਸਨ ਕਰਦੇ। ਬਾਦਸ਼ਾਹ ਅਤੇ ਵਜ਼ੀਰ ਨੇ ਇਹ ਫੈਸਲਾ ਕੀਤਾ ਕਿ ਇਹਨਾਂ ਨੂੰ ਜਗੀਰਾਂ ਦੇ ਕੇ ਆਪਣੇ ਵਲ੍ਹ ਖਿੱਚ ਲਿਆ ਜਾਵੇ। ਬੰਦਾ ਬਹਾਦਰ ਇਹ ਸਭ ਕਿਵੇਂ ਪ੍ਰਵਾਨ ਕਰ ਸਕਦਾ ਸੀ ? ਬਾਦਸ਼ਾਹ ਨੇ ਬਹੁਤ ਸਾਰੀ ਫੌਜ ਦੇ ਕੇ ਮੁਨਯਮ ਖਾਂ ਨੂੰ ਬੰਦਾ ਬਹਾਦਰ ਵਲ੍ਹ ਭੇਜਿਆ ਤਾਂ ਉਹ ਬੁਰੀ ਤਰ੍ਹਾਂ ਹਾਰ ਕੇ ਵਾਪਸ ਚਲਾ ਗਿਆ। ਫਿਰ ਬਾਦਸ਼ਾਹ ਨੇ ਚਾਰ ਮੁਸਲਮਾਨ ਸਰਦਾਰਾਂ ਹੇਠ ਹੋਰ ਫੌਜ਼ ਭੇਜੀ। ਉਹਨਾਂ ਦੀ ਕਰਾਰੀ ਹਾਰ ਹੋਈ ਅਤੇ ਉਹ ਵੀ ਵਾਪਸ ਭੱਜ ਗਏ। ਰੁਸਤਮ ਖਾਨ ਬੰਦੇ ਨਾਲ ਲੜਦਿਆਂ ਹੋਇਆਂ ਲਾਹੌਰ ਵਿਖੇ ਹਾਰ ਹੀ ਚੁੱਕਾ ਸੀ, ਉਸ ਵੇਲੇ ਵਜ਼ੀਰ ਖਾਂ ਉੱਥੇ ਪਹੁੰਚ ਗਿਆ ਅਤੇ ਦੋਵੇਂ ਇਕੱਠੇ ਹੋ ਕੇ ਸਿੰਘਾਂ ਨਾਲ ਲੜੇ। ਸਿੰਘਾਂ ਨੇ ਵਜ਼ੀਰ ਖਾਂ ਨੂੰ ਮਾਰ ਦਿੱਤਾ ਅਤੇ ਸਾਰੀ ਫੌਜ ਡਰ ਦੇ ਮਾਰੇ ਭੱਜ ਗਈ। ਅਬਦੁਲ ਸਮੁੰਦ ਖਾਂ ਦੀ ਫੌਜ ਨੇ ਬੰਦੇ ਨੂੰ ਗੱਲਾਂ ਬਾਤਾਂ ਵਿੱਚ ਪਾ ਕੇ ਘੇਰ ਲਿਆ। ਕਿਲੇ ਵਿੱਚ ਰਸਦ ਪਾਣੀ ਨਾ ਜਾਣ ਦਿੱਤੀ। ਉਸਦੇ ਚਾਰ ਸੌ ਜਵਾਨ ਰਸਦ ਪਾਣੀ ਲੈਣ ਲਈ ਬਾਹਰ ਨਿਕਲੇ ਤੇ ਉਹ ਜੰਗ ਕਰਦੇ ਕਰਦੇ ਸ਼ਹੀਦ ਹੋ ਗਏ। ਖਾਣ ਪੀਣ ਦੀ ਰਸਦ ਨਾ ਹੋਣ ਤੇ ਵੀ ਸਿੰਘਾਂ ਨੇ ਹੌਸਲਾ ਨਹੀ ਛੱਡਿਆ। ਇਹ ਦੇਖ ਕੇ ਬੰਦੇ ਨੇ ਕਿਲੇ ਦਾ ਦਰਵਾਜਾ ਖੁਲਵਾ ਦਿੱਤਾ ਅਤੇ ਸਿੰਘਾਂ ਨੂੰ ਸ਼ਸਤ੍ਰ ਛੱਡ ਦੇਣ ਦਾ ਹੁਕਮ ਦੇ ਦਿੱਤਾ। ਤੁਰਕਾਂ ਦੀ ਫੌਜ ਕਿਲੇ ਦੇ ਅੰਦਰ ਵੜ ਗਈ, ਪਰ ਉਹਨਾਂ ਵਿੱਚੋਂ ਕਿਸੇ ਦਾ ਵੀ ਬੰਦੇ ਦੇ ਸਾਹਮਣੇ ਜਾਣ ਦਾ ਹੌਸਲਾ ਨਾ ਪੈਂਦਾ। ਬੰਦੇ ਨੇ ਆਪਣੇ ਆਪ ਨੂੰ ਉਹਨਾਂ ਦੇ ਹਵਾਲੇ ਕਰ ਦਿੱਤਾ। ਉਹਨਾਂ ਨੇ ਸਾਰਿਆਂ ਨੂੰ ਫੜ ਕੇ ਗੱਡਿਆਂ ਉੱਤੇ ਲੱਦ ਕੇ ਦਿੱਲੀ ਭੇਜ ਦਿੱਤਾ। ਬੰਦੇ ਨੂੰ ਲੋਹੇ ਦੇ ਪਿੰਜਰੇ ਵਿੱਚ ਬੰਦ ਕਰ ਦਿੱਤਾ। ਭਾਵੇਂ ਬੰਦਾ ਪਿੰਜਰੇ ਵਿੱਚ ਕੈਦ ਸੀ, ਪਰ ਫਿਰ ਵੀ ਬਾਦਸ਼ਾਹ ਫ਼ਰੁਖਸੀਅਰ ਉਸ ਕੋਲੋਂ ਭੈ ਭੀਤ ਸੀ। ਬਾਦਸ਼ਾਹ ਨੇ ਆਪਣੇ ਵਜ਼ੀਰ ਰਾਹੀ ਬੰਦੇ ਕੋਲੋਂ ਪੁੱਛਿਆ ਕਿ ਉਹ ਕਿਸ ਤਰ੍ਹਾਂ ਮਰਨਾ ਚਾਹੁੰਦਾ ਹੈ ? ਬੰਦੇ ਨੇ ਕਿਹਾ,''ਓਸੇ ਮੌਤ ਮੈਨੂੰ

ਮਾਰੋ, ਜਿਸ ਨਾਲ ਉਹ ਆਪ ਮਰਨਾ ਚਾਹੁੰਦਾ ਹੈ।'' ਇਹ ਸੁਣ ਕੇ ਬਾਦਸਾਹ ਨੂੰ ਬਹੁਤ ਕ੍ਰੋਧ ਆਇਆ ਅਤੇ ਉਸਨੂੰ ਕਸ਼ਟ ਦੇਣ ਵਾਸਤੇ ਉਸਦੀਆਂ ਰੱਸੀਆਂ ਨੂੰ ਹੋਰ ਕਸਵਾ ਦਿੱਤਾ। ਬੰਦੇ ਦੇ ਨਾਲ ਦੇ ਸਿੰਘਾਂ ਨੂੰ ਵੀਹ ਵੀਹ ਕਰਕੇ ਚਾਂਦਨੀ ਚੌਕ ਵਿਖੇ ਸਹੀਦ ਕਰ ਦਿੱਤਾ। ਹੁਣ ਬੰਦੇ ਨੂੰ ਸ਼ਹੀਦ ਕਰਨ ਦੀ ਵਾਰੀ ਆਈ। ਉਹਨਾਂ ਨੇ ਕਿਹਾ ਕਿ ਜਿਸ ਤਰ੍ਹਾਂ ਸਰਹਿੰਦ ਦੇ ਵਜ਼ੀਰ ਖਾਂ ਨੂੰ ਇਸਨੇ ਘਸੀਟ ਕੇ ਮਾਰਿਆ ਸੀ, ਉਸੇ ਤਰ੍ਹਾਂ ਹੀ ਇਸ ਨੂੰ ਘਸੀਟ ਕੇ ਮਾਰਿਆ ਜਾਵੇ। ਇਸ ਤੋਂ ਪਹਿਲਾਂ ਤਿੰਨ ਦਿਨ ਤਕ ਜੰਬੂਰਾਂ ਨਾਲ ਮਾਸ ਨੋਚਿਆ ਜਾਂਦਾ ਰਿਹਾ, ਪਰ ਬੰਦਾ ਅਡੋਲ ਸ਼ਾਂਤ ਚਿੱਤ ਰਿਹਾ ਅਤੇ ਉਸ ਦੇ ਮੁੱਖ ਉੱਤੇ ਲਾਲੀ ਅਤੇ ਖੁਸ਼ੀ ਦੀ ਬਹਾਰ ਦਿਸ ਰਹੀ ਸੀ। ਇਹ ਸਭ ਕੁਝ ਵੇਖਕੇ ਬਾਦਸ਼ਾਹ ਬਹੁਤ ਹੈਰਾਨ ਹੋਇਆ।

ਉਸਨੇ ਆਪਣੇ ਵਜ਼ੀਰ ਨਜ਼ਬਲਦੌਲਾ ਨੂੰ ਬੰਦਾ ਬਹਾਦਰ ਕੋਲ ਤਿੰਨ ਸੁਆਲਾਂ ਦਾ ਉੱਤਰ ਪੁੱਛਣ ਲਈ ਭੇਜਿਆ। ਉਸ ਕੋਲੋਂ ਪਹਿਲਾ ਸੁਆਲ ਇਹ ਪੁੱਛਿਆ ਗਿਆ—ਤੇਰਾ ਮਾਸ ਜੰਬੂਰ ਨਾਲ ਨੋਚਿਆ ਜਾਣ ਦੇ ਬਾਵਜੂਦ ਵੀ ਚਿਹਰੇ ਉੱਤੇ ਖ਼ੁਸ਼ੀ ਦਾ ਪ੍ਰਗਟਾਵਾ ਹੈ, ਇਸ ਦਾ ਕੀ ਕਾਰਣ ਹੈ ? ਬੰਦੇ ਨੇ ਉੱਤਰ ਦਿੱਤਾ ਕਿ ਉਸ ਦਾ ਸਰੀਰ ਨਾਲ ਸੰਬੰਧ ਇਸ ਤਰ੍ਹਾਂ ਦਾ ਹੈ ਜਿਵੇ ਕੋਈ ਆਪਣੇ ਘਰ ਤੋਂ ਅਲੱਗ ਹੋ ਜਾਂਦਾ ਹੈ। ਉਸ ਦਾ ਸੰਬੰਧ ਬ੍ਰਹਮ ਨਾਲ ਹੈ ਸਰੀਰ ਨਾਲ ਨਹੀਂ। ਇਸ ਲਈ ਉਸਨੂੰ ਕੋਈ ਦੁੱਖ ਨਹੀਂ। ਉਸ ਦੀ ਬਿਰਤੀ ਉਸ ਅਕਾਲ ਪੁਰਖ ਨਾਲ ਲੱਗੀ ਹੋਈ ਹੈ ਇਸ ਕਰਕੇ ਉਸਨੂੰ ਖੁਸ਼ੀ ਹੀ ਖੁਸ਼ੀ ਹੈ। ਉਸਨੇ ਦੱਸਿਆ ਕਿ ਉਹ ਇਸ ਕਰਕੇ ਵੀ ਬਹੁਤ ਪ੍ਰਸੰਨਚਿਤ ਹੈ ਕਿ ਜਿੰਨੀ ਜਲਦੀ ਉਹ ਆਪਣੇ ਸਰੀਰ ਦਾ ਤਿਆਗ ਕਰੇਗਾ ਉਨੀ ਜਲਦੀ ਉਹ ਅਕਾਲ ਪੁਰਖ ਨਾਲ ਅਭੇਦ ਹੋ ਜਾਵੇਗਾ।

ਵਜ਼ੀਰ ਨੇ ਦੂਸਰਾ ਸੁਆਲ ਇਹ ਪੁੱਛਿਆ ਕਿ ਉਹ ਐਨਾ ਸਿਆਣਾ ਹੋਣ ਦੇ ਬਾਵਜੂਦ ਅਤੇ ਰੱਬ ਦੇ ਨੇੜੇ ਹੋਣ ਤੇ ਵੀ ਉਸਨੇ ਐਨੇ ਬਾਲਕ, ਬਿਰਧ, ਤੁਰਕ ਮਾਰੇ ਹਨ, ਮਸਜਿਦਾਂ ਢਾਹੀਆਂ ਹਨ, ਇਹ ਸਭ ਕੁਝ ਕਿਉਂ ਕੀਤਾ ਹੈ ? ਬੰਦੇ ਨੇ ਦੂਸਰੇ ਪ੍ਰਸ਼ਨ ਦਾ ਉੱਤਰ ਦਿੱਤਾ ਕਿ ਤੁਰਕਾਂ ਨੇ ਮਾਸੂਮ ਜੰਤਾ ਉੱਤੇ ਬਹੁਤ ਜ਼ੁਲਮ ਕੀਤੇ ਹਨ, ਸਾਹਿਬਜ਼ਾਦਿਆਂ ਨੂੰ ਬੜੀ ਬੇਰਹਿਮੀ ਨਾਲ ਮਾਰਿਆ ਸੀ ਇਹ ਸਭ ਉਸੇ ਦਾ ਭੁਗਤਾਨ ਹੈ। ਉਸਨੇ ਇਹ ਵੀ ਦੱਸਿਆ ਕਿ ਜਿਸ ਨੂੰ ਜਿੰਨਾ ਕੁਝ ਕਰਨ ਦਾ ਹੁਕਮ ਪ੍ਰਮੇਸ਼ਰ ਵਲੋਂ

ਹੁੰਦਾ ਹੈ, ਜੇਕਰ ਉਹ ਉਸ ਤੋਂ ਵੱਧ ਕਰਦਾ ਹੈ ਫਿਰ ਉਸਨੂੰ ਉਸਦਾ ਭੁਗਤਾਨ ਕਰਨਾ ਪੈਂਦਾ ਹੈ।

*ਹੁਕਮ ਪ੍ਰਭੂ ਜੇਤਿਕ ਜਿਸ ਦੈ ਹੈ।*
*ਤਿਸ ਤੇ ਜ਼ਯਾਦੇ ਜੋਊ ਕਮੈ ਹੈ।*
*ਅਤੀ ਵਿਪਰਯੈ ਕਰੈ ਜੁ ਜਬਰੀ।*
*ਤਿਸ ਪਰ ਹਰਿ ਫਿਰ ਕਰਤ ਨ ਸਬਰੀ।*

ਉਸਨੇ ਫਿਰ ਤੀਸਰਾ ਸੁਆਲ ਪੁੱਛਿਆ ਕਿ ਉਹ ਐਨਾ ਬਲਸਾਲੀ ਹੁੰਦਾ ਹੋਇਆ ਵੀ ਉਹਨਾਂ ਦੀ ਕੈਦ ਵਿੱਚ ਕਿਵੇਂ ਆ ਗਿਆ ?

*ਸੋ ਤੋ ਮੇਰੀ ਭੂਲ ਅਤੀ ਹੈ।*
*ਜਾਂ ਤੇ ਹੋਈ ਇਹੁ ਗਤੀ ਹੈ।*
*ਗੁਰੂ ਗੋਬਿੰਦ ਸਿੰਘ ਗੁਰ ਮੇਰੇ।*
*ਮੁਝ ਕੋ ਪਾਂਚ ਹੁਕਮ ਥੇ ਟੇਰੇ।*
*ਜਤੀ ਰਹਿਨ, ਸਚ ਬੋਲਨ, ਦੋਈ।*
*ਬਿਗਰੀ ਸਿੰਘਨ ਸੌ ਨ ਕਦੋਈ।*
*ਫਿਰਕਾ ਅਪਨਾ ਨਾਹਿ ਚਲਾਨੋਂ।*
*ਕਰਯੋ ਨ ਬੇਅਦਬੀ ਗੁਰਬਾਨੋਂ।*
*ਤੁਰਕਨ ਕਾ ਬਿਸਾਹੁ ਨਹਿੰ ਕਰਨਾ।*
*ਪਾਂਚੋ ਤਜੇ ਤੁ ਹੋਯੋ ਮਰਨਾ।*
*ਨਹੀ ਤੋ ਕਿਆ ਮਜਾਲ ਥੀ ਥਾਰੀ।*
*ਖੜੇ ਹੋਵਤੇ ਮੁਝੈ ਅਗਾਰੀ।*
*ਮਹਿਜ ਭੂਲ ਇਹੁ ਹੋਈ ਮੋਰੀ।*
*ਮੁਰਸ਼ਦ ਕੀ ਹਦਾਯਤੈ ਤੋਰੀ।*

ਬੰਦਾ ਬਹਾਦਰ ਨੇ ਉਸਨੂੰ ਦੱਸਿਆ ਕਿ ਇਹ ਸਭ ਕੁਝ ਉਸਦੀ ਆਪਣੀ ਭੁੱਲ ਕਰਕੇ ਹੀ ਹੋਇਆ ਹੈ ਕਿਉਂਕਿ ਉਸਨੇ ਆਪਣੇ ਸਤਿਗੁਰੂ ਦੇ ਹੁਕਮਾਂ ਦੀ ਉਲੰਘਣਾਂ ਕੀਤੀ ਸੀ, ਨਹੀ ਤੇ ਕਿਸੇ ਦੀ ਕੀ ਮਜ਼ਾਲ ਕਿ ਉਸਨੂੰ ਹੱਥ ਵੀ ਲਾ ਸਕਦਾ। ਵਜ਼ੀਰ ਨੇ ਸਾਰੇ ਉੱਤਰ ਸੁਣ ਕੇ ਬਾਦਸ਼ਾਹ ਨੂੰ ਜਾ ਕੇ ਦੱਸੇ।

ਬਾਦਸ਼ਾਹ ਨੇ ਹੁਕਮ ਕੀਤਾ ਕਿ ਜਾਂ ਤਾਂ ਬੰਦਾ ਮੁਸਲਮਾਨ ਬਣ ਜਾਵੇ ਨਹੀ ਤਾਂ ਆਪਣੀ ਜਾਨ ਦੇਣ ਲਈ ਤਿਆਰ ਹੋ ਜਾਵੇ। ਬੰਦੇ ਨੇ ਬਾਦਸ਼ਾਹ

ਦਾ ਹੁਕਮ ਸੁਣ ਕੇ ਕਿਹਾ-

*ਗੁਰੂ ਹਮਾਰੇ ਕਹੇ ਜੁ ਬੈਨਾ।*
*ਸਹੀ ਭਏ ਸਭਿ ਨਿਰਖੇ ਨੈਨਾ।*
*ਉਨਹੀ ਸ੍ਰਾਪ ਰਖਯੋ ਮੁਹਿ ਰਰ ਹੈ।*
*ਤੂੰ ਤੁਰਕਨ ਕੇ ਕਰ ਤੇ ਮਰ ਹੈ।*
*ਸੂਰ ਸਸੀ ਉਲਟੇ ਚਰ ਹੈ।*
*ਤੌ ਭੀ ਸੋ ਕਿਸਿ ਤੇ ਨਹਿ ਟਰ ਹੈ।*

ਬੰਦੇ ਨੂੰ ਪੂਰਨ ਰੂਪ ਵਿੱਚ ਇਹ ਭਰੋਸਾ ਸੀ, ਕਿ ਉਹਨਾਂ ਦੇ ਸਤਿਗੁਰੂ ਜੀ ਦਾ ਬਚਨ ਅਟੱਲ ਹੈ ਅਤੇ ਉਸ ਨੇ ਮੁਸਲਮਾਨਾਂ ਦੇ ਹੱਥੋਂ ਹੀ ਮਰਨਾ ਹੈ। ਬੰਦੇ ਨੇ ਬੜੇ ਜੋਸ਼ ਭਰੇ ਸਬਦਾਂ ਵਿੱਚ ਮੁਸਲਮਾਨ ਬਣਨਾ ਅਪ੍ਰਵਾਨ ਕਰ ਦਿੱਤਾ ਅਤੇ ਸ਼ਰ੍ਹਾ ਬਾਰੇ ਬਹੁਤ ਕੁਝ ਆਖਿਆ।

ਇਸ ਧਰਮ ਯੁੱਧ ਵਿੱਚ ਬਾਬਾ ਜੀ ਇਕੱਲੇ ਨਹੀ ਸਨ, ਸਗੋਂ ਉਹਨਾਂ ਦੇ ਸਾਥੀ ਵੀ ਉਹਨਾਂ ਦੇ ਨਾਲ ਸਨ। ਉਹਨਾਂ ਗ੍ਰਿਫ਼ਤਾਰ ਕੀਤੇ ਹੋਏ ਸਿੰਘਾਂ ਨੂੰ ਕਤਲ ਕਰਨ ਦਾ ਕੰਮ 5 ਮਾਰਚ 1716 ਨੂੰ ਆਰੰਭ ਹੋਇਆ। ਕਤਲ ਕਰਨ ਤੋਂ ਪਹਿਲਾਂ ਹਰ ਗੁਰਸਿੱਖ ਨੂੰ ਮਜਬੂਰ ਕੀਤਾ ਜਾਂਦਾ ਕਿ ਉਹ ਸ਼ਰ੍ਹਾ ਕਬੂਲ ਕਰੇ ਜਾਂ ਫਿਰ ਮਰਨ ਲਈ ਤਿਆਰ ਹੋ ਜਾਵੇ। ਪਰ ਕਿਸੇ ਵੀ ਸਿੰਘ ਨੂੰ ਇਹ ਸ਼ਰਤ ਪ੍ਰਵਾਨ ਨਹੀਂ ਸੀ, ਇਸ ਲਈ ਹਰ ਰੋਜ਼ 100 ਸਿੰਘਾਂ ਨੂੰ ਬੜੀ ਬੇਰਹਮੀ ਅਤੇ ਬੇਦਰਦੀ ਨਾਲ ਸ਼ਹੀਦ ਕਰ ਦਿੱਤਾ ਜਾਂਦਾ। ਇਹ ਸਿਲਸਿਲਾ ਸੱਤ ਦਿਨਾਂ ਤਕ ਲਗਾਤਾਰ ਚਲਦਾ ਰਿਹਾ ਅਤੇ ਇਸ ਤਰ੍ਹਾਂ 700 ਸਿੰਘਾਂ ਨੇ ਖਿੜੇ ਮੱਥੇ ਸ਼ਹਾਦਤਾਂ ਪ੍ਰਵਾਨ ਕੀਤੀਆਂ। ਇਤਿਹਾਸਕਾਰ ਖਾਫੀ ਖਾਂ ਲਿਖਦਾ ਹੈ ਕਿ ਇਹਨਾਂ ਸ਼ਹੀਦਾਂ ਵਿੱਚ ਇੱਕ ਬੱਚਾ ਵੀ ਸੀ ਜਿਸਦੀ ਵਿਧਵਾ ਮਾਤਾ ਨੇ ਤਰਲੇ ਮਿੰਨਤਾਂ ਕਰਕੇ ਬਾਦਸ਼ਾਹ ਕੋਲੋਂ ਉਸਦੀ ਰਿਹਾਈ ਦੇ ਆਦੇਸ਼ ਪ੍ਰਾਪਤ ਕਰ ਲਏ। ਜਦੋਂ ਉਸ ਬੱਚੇ ਨੂੰ ਜਲਾਦ ਕਤਲ ਕਰਨ ਵਾਲਾ ਸੀ, ਉਸ ਸਮੇਂ ਉਸਨੂੰ ਰਿਹਾਈ ਦਾ ਹੁਕਮ ਮਿਲਿਆ। ਬੱਚਾ ਆਪਣੇ ਸਤਿਗੁਰੂ ਦਾ ਪਿਆਰਾ ਗੁਰਸਿੱਖ ਸੀ। ਉਸਨੇ ਇਹ ਕਹਿੰਦਿਆਂ ਹੋਇਆਂ ਸਾਫ਼ ਇਨਕਾਰ ਕਰ ਦਿੱਤਾ ਕਿ ਉਹ ਉਸ ਔਰਤ ਨੂੰ ਪਛਾਣਦਾ ਹੀ ਨਹੀਂ, ਉਹ ਉਸਦੀ ਮਾਤਾ ਨਹੀਂ ਹੈ। ਇਹ ਕਹਿ ਕੇ ਉਸ ਪਿਆਰੇ ਬੱਚੇ ਨੇ ਜਲਾਦ ਨੂੰ ਆਖਿਆ ਕਿ ਉਹ ਜਲਦੀ ਉਸਨੂੰ ਉਸਦੇ ਸਾਥੀਆਂ ਕੋਲ ਪਹੁੰਚਾਵੇ। ਇਸ ਤਰ੍ਹਾਂ ਜਲਾਦ ਨੇ ਉਸ ਬੱਚੇ ਨੂੰ ਸ਼ਹੀਦ ਕਰ ਦਿੱਤਾ।

ਕੁਝ ਵਿਸ਼ੇਸ਼ ਕਾਰਨਾ ਕਰਕੇ ਬੰਦੇ ਦੀ ਸ਼ਹਾਦਤ ਨੂੰ ਕੁਝ ਦਿਨਾਂ ਤਕ ਟਾਲ ਦਿੱਤਾ ਗਿਆ। ਇੱਕ ਵਾਰ ਫਿਰ ਬਾਦਸ਼ਾਹ ਦਾ ਵਜ਼ੀਰ ਨਜਬੁਲ ਦੌਲਾ ਬੰਦੇ ਨੇ ਇਸਲਾਮ ਕਬੂਲ ਕਰਨ ਲਈ ਮਜ਼ਬੂਰ ਕੀਤਾ। ਬੰਦੇ ਨੇ ਨਿਰਭੈ ਹੋ ਕੇ ਉੱਤਰ ਦਿੱਤਾ-

*ਸੁਨਿ ਬੰਦੇ ਨੈ ਫੈਕਯੋ ਬੁਕੈ।*
*ਕਹਯੋ ਚਾਟ ਤੂੰ ਯਾਹਿ ਅਚੁਕੈ।*
*ਜਯੋਂ ਤੂੰ ਨਹਿੰ ਇਹ ਚਾਟ ਸਕੈ ਹੈ।*
*ਤੈਸੇ ਹਮ ਤੁਵ ਦੀਨ ਨ ਚੈਹੈਂ।*
*ਮਰਨਾ ਪਰਨਾ ਹਿੰਦੂ ਅਹਿੰਦੈ।*
*ਤੌ ਕਯੋ ਤਜੈ ਧਰਮ ਹਿਤ ਜਿੰਦੈ।*
*ਕਾਲ ਨਹੀ ਜੇ ਤੁਰਕੈ ਮਾਰੇ।*
*ਤੌ ਤੁਮ ਨਿਜ ਬਡ ਦੇਹੁ ਦਿਖਾਰੇ।*

ਅਖੀਰ 19 ਜੂਨ ਸੰਨ 1716 ਨੂੰ ਬੰਦਾ ਬਹਾਦਰ ਅਤੇ ਉਸਦੇ ਨਿਕਟਵਰਤੀਆਂ ਨੂੰ ਸ਼ਹੀਦ ਕਰਨ ਦਾ ਹੁਕਮ ਦੇ ਦਿੱਤਾ ਗਿਆ। ਇਸ ਤੋਂ ਉਪਰੰਤ ਕੋਤਵਾਲ ਦੇ ਹੁਕਮਾਨੁਸਾਰ ਬੰਦੇ ਦੇ ਚਾਰ ਸਾਲ ਦੇ ਸਪੁੱਤਰ ਅਜੈ ਸਿੰਘ ਨੂੰ ਲਿਆਂਦਾ ਗਿਆ ਅਤੇ ਬੰਦੇ ਨੂੰ ਕਿਹਾ ਗਿਆ ਕਿ ਉਹ ਬੱਚੇ ਦਾ ਕਤਲ ਕਰੇ ਜਾਂ ਇਸਲਾਮ ਕਬੂਲ ਕਰੇ। ਬੰਦੇ ਨੇ ਇਹ ਦੋਵੇਂ ਗੱਲਾਂ ਠੁਕਰਾ ਦਿੱਤੀਆਂ ਅਤੇ ਗਰਜਦੀ ਆਵਾਜ਼ ਵਿੱਚ ਜ਼ਾਲਮਾਂ ਨੂੰ ਉੱਤਰ ਦਿੱਤਾ—ਇਹ ਜੀਵਨ ਰੋਜ਼ ਰੋਜ਼ ਨਹੀਂ ਮਿਲਦਾ ਅਤੇ ਇਸ ਨੂੰ ਧਰਮ ਦੇ ਲੇਖੇ ਲਾ ਕੇ ਹੀ ਸਫ਼ਲ ਕੀਤਾ ਜਾ ਸਕਦਾ ਹੈ। ਉਹਨਾਂ ਨੇ ਬੱਚੇ ਨੂੰ ਉਸ ਦੀ ਗੋਦ ਵਿੱਚ ਬਿਠਾ ਕੇ ਫਿਰ ਉਹੀ ਸ਼ਰਤਾਂ ਅੱਗੇ ਰੱਖੀਆਂ, ਪਰ ਬੰਦੇ ਤੇ ਜਲਾਦਾਂ ਦੀ ਕਿਸੇ ਗੱਲ ਦਾ ਵੀ ਅਸਰ ਨਾ ਹੋਇਆ। ਬੰਦੇ ਦੇ ਇਨਕਾਰ ਕਰਨ ਤੇ, ਜਲਾਦ ਨੇ ਤਲਵਾਰ ਨਾਲ ਬੱਚੇ ਨੂੰ ਟੋਟੇ-ਟੋਟੇ ਕਰ ਦਿੱਤਾ, ਅਤੇ ਉਸਦੇ ਨਿੱਕੇ ਜਿਹੇ ਜਿਸਮ ਵਿੱਚੋਂ ਉਸਦੇ ਤੜਫਦੇ ਕਲੇਜੇ ਨੂੰ ਬਾਹਰ ਕੱਢ ਕੇ ਬੰਦੇ ਦੇ ਮੂੰਹ ਵਿੱਚ ਪਾ ਦਿੱਤਾ। ਬੰਦੇ ਨੇ ਇਸ ਘਟਨਾ ਨੂੰ ਅਕਾਲ ਪੁਰਖ ਦਾ ਭਾਣਾ ਮੰਨਿਆ ਅਤੇ ਆਪਣੀ ਸ਼ਹਾਦਤ ਦੇ ਪਲਾਂ ਦੀ ਉਡੀਕ ਕਰਨ ਲੱਗ ਪਿਆ। ਬੰਦਾ ਸਿੰਘ ਬਹਾਦਰ ਨੂੰ ਇੱਕ ਵਾਰੀ ਫਿਰ ਇਸਲਾਮ ਕਬੂਲ ਕਰਨ ਲ਼ਈ ਕਿਹਾ ਗਿਆ, ਪਰ ਉਹ ਆਪਣੇ ਫੈਸਲੇ ਉੱਤੇ ਅਟੱਲ ਸਨ, ਉਹ ਰੱਤੀ ਭਰ ਵੀ ਟਸ ਤੋਂ ਮਸ ਨਹੀਂ ਹੋਏ। ਇਹ ਸਾਰੀ ਵਾਰਦਾਤ ਵਜ਼ੀਰ

ਨੇ ਬਾਦਸ਼ਾਹ ਨੂੰ ਕਹਿ ਸੁਣਾਈ ਅਤੇ ਅੰਤ ਵਿੱਚ ਬੰਦੇ ਨੂੰ ਜਾਨ ਤੋਂ ਮਾਰ ਮੁਕਾਉਣ ਦਾ ਹੁਕਮ ਦੇ ਦਿੱਤਾ ਗਿਆ। ਗਿਆਨੀ ਗਿਆਨ ਸਿੰਘ ਜੀ ਪੰਥ ਪ੍ਰਕਾਸ਼ ਵਿੱਚ ਬੰਦੇ ਬਹਾਦਰ ਦੀ ਸ਼ਹਾਦਤ ਦਾ ਵਰਣਨ ਇਹਨਾਂ ਸ਼ਬਦਾਂ ਵਿੱਚ ਕਰਦੇ ਹਨ-

*ਪਗ ਹਾਥੀ ਸੌਂ ਤਾਂਹਿ ਬੰਧਾਏ।*
*ਲਿਖਯੋ ਸ਼ਰ੍ਹਾ ਮੈਂ ਤਿਹ ਮਰਵਾਏ।*
*ਸੁਨਤ ਸਾਹਿ ਇਹੁ ਹੁਕਮ ਬਖਾਨਾ।*
*ਬੰਦਾ ਗਜ ਪਗ ਸੰਗ ਬੰਧਾਨਾ।*
*ਸ਼ਹਿਰ ਬੀਚ ਸੋ ਦੂਰਦ ਫਿਰਾਯੋ।*
*ਬੰਦੇ ਕੋ ਘਸੀਟ ਮਰਵਾਯੋ।*
*ਦੇਹਿ ਤਾਂਹਿ ਜਮਨਾ ਤਟ ਗੇਰੀ।*

ਇਸ ਤਰ੍ਹਾਂ ਬੰਦੇ ਨੂੰ ਹਾਥੀ ਦੇ ਪੈਰਾਂ ਨਾਲ ਬੰਨ੍ਹਵਾ ਕੇ ਸ਼ਹੀਦ ਕਰ ਦਿੱਤਾ ਗਿਆ ਅਤੇ ਉਸਦੀ ਮਿਰਤਕ ਦੇਹ ਨੂੰ ਜਮਨਾ ਦੇ ਕਿਨਾਰੇ ਸੁਟਵਾ ਦਿੱਤਾ। ਇਸ ਪ੍ਰਕਾਰ ਬੰਦਾ ਸਿੰਘ ਬਹਾਦਰ ਅਤੇ ਉਹਨਾਂ ਦੇ 740 ਸਾਥੀਆਂ ਨੇ ਖਿੜੇ ਮੱਥੇ ਸ਼ਹਾਦਤਾਂ ਪ੍ਰਾਪਤ ਕੀਤੀਆਂ।

ਬਾਬਾ ਬੰਦਾ ਬਹਾਦਰ ਇੱਕ ਮਹਾਨ ਸੂਰਬੀਰ ਵਰਿਆਮ ਯੋਧੇ ਸਨ। ਉਹਨਾਂ ਦੀ ਬਹਾਦਰੀ ਦੇ ਸਮੁੱਖ ਕੋਈ ਵੀ ਨਾ ਟਿਕ ਪਾਉਂਦਾ ਅਤੇ ਸਾਰੇ ਵੈਰੀ ਉਹਨਾਂ ਦਾ ਲੋਹਾ ਮੰਨਦੇ ਸਨ। ਉਹ ਹਮੇਸ਼ਾ ਵੈਰੀਆਂ ਦੇ ਦੰਦ ਖੱਟੇ ਕਰਦੇ ਅਤੇ ਜਿੱਤ ਹਰ ਕਦਮ ਉੱਤੇ ਉਹਨਾਂ ਦੇ ਪੈਰ ਚੁੰਮਦੀ। ਉਹਨਾਂ ਦਾ ਹਿਰਦਾ ਅਤਿ ਕੋਮਲ ਸੀ, ਉਹ ਕਦੇ ਵੀ ਗਰੀਬਾਂ ਦੁਖਿਆਰਿਆਂ ਦਾ ਕਸ਼ਟ ਨਾ ਸਹਾਰ ਸਕਦੇ ਸਗੋਂ ਗਊ ਗਰੀਬ ਦੇ ਰੱਖਿਅਕ ਬਣ ਕੇ ਉਹਨਾਂ ਦੇ ਕਸ਼ਟਾਂ, ਦੁੱਖਾਂ ਦਾ ਨਿਵਾਰਨ ਕਰਕੇ ਉਹਨਾਂ ਨੂੰ ਸਾਂਤਵਨਾ ਪ੍ਰਦਾਨ ਕਰਦੇ ਅਤੇ ਉਹਨਾਂ ਦੇ ਜੀਵਨ ਨੂੰ ਸੁਖਮਈ ਬਣਾਉਣ ਵਿੱਚ ਕੋਈ ਕਸਰ ਨਾ ਛੱਡਦੇ। ਉਹ ਪੂਰਣ ਰੂਪ ਵਿੱਚ ਅੰਤਰਯਾਮੀ ਸਨ, ਉਹ ਭੂਤ, ਭਵਿੱਖ ਨੂੰ ਪਛਾਨਣ ਵਾਲੇ ਸਨ। ਬਹੁਤ ਸਾਰੇ ਲੋਕਾਂ ਨੂੰ ਉਹਨਾਂ ਦੇ ਜੀਵਨ ਨਾਲ ਸੰਬੰਧਿਤ ਕਈ ਘਟਨਾਵਾਂ ਬਾਰੇ ਪਹਿਲਾਂ ਹੀ ਦੱਸ ਦਿੰਦੇ ਅਤੇ ਉਹ ਸਾਰੀਆਂ ਘਟਨਾਵਾਂ ਜਿਉਂ ਦੀਆਂ ਤਿਉਂ ਹੀ ਵਾਪਰਦੀਆਂ। ਜਦੋਂ ਕਦੇ ਲੋੜ ਪੈ ਜਾਂਦੀ ਉਹ ਕਰਾਮਾਤ ਵਿਖਾਉਣ ਵਿੱਚ, ਨਿਜੀ ਸਵਾਰਥ ਲਈ ਨਹੀਂ ਸਗੋਂ ਪੰਥਕ ਭਲਾਈ ਵਾਸਤੇ, ਰਤੀ ਭਰ ਵੀ ਸੰਕੋਚ ਨਾ ਕਰਦੇ। ਉਹ ਆਪਣੇ ਪਿਆਰੇ

ਸਤਿਗੁਰੂ ਗੋਬਿੰਦ ਸਿੰਘ ਜੀ ਦੇ ਅਤਿ ਲਾਡਲੇ, ਹਰਮਨ ਪਿਆਰੇ ਸਿੱਖਾਂ ਵਿੱਚੋਂ ਇੱਕ ਸਨ। ਉਹਨਾਂ ਉੱਤੇ ਸਤਿਗੁਰ ਜੀ ਦੀ ਅਪਾਰ ਬਖ਼ਸ਼ਿਸ਼ ਸੀ ਅਤੇ ਉਹ ਆਪਣੇ ਸਤਿਗੁਰੂ ਦੇ ਹੁਕਮਾਂ ਦੀ ਪਾਲਣਾ ਕਰਦੇ ਹੋਏ ਆਪਣੇ ਜੀਵਨ ਦੇ ਪਲ ਸਾਰਥਕ ਕਰਦੇ। ਆਪਣੇ ਪਿਆਰੇ ਸਤਿਗੁਰੂ ਜੀ ਦੀ ਨਦਰੀ ਨਦਰਿ ਨਿਹਾਲ ਕਰ ਦੇਣ ਵਾਲੀ ਦ੍ਰਿਸ਼ਟੀ ਦੇ ਪਾਤਰ ਸਨ, ਇਸੇ ਕਰਕੇ ਅਣਗਿਣਤ ਸਿੱਖ ਉਹਨਾਂ ਦੇ ਝੰਡੇ ਹੇਠਾਂ ਆ ਗਏ, ਅਤੇ ਬੰਦੇ ਦੀ ਅਗਵਾਈ ਹੇਠਾਂ, ਉਹ ਆਪਣੇ ਸਾਰੇ ਕਾਰਜ ਕਰਦੇ। ਉਹ ਸਬਰ, ਸੰਤੋਖ, ਧੀਰਜ, ਸਹਿਨਸ਼ੀਲਤਾ ਦੀ ਪ੍ਰਤਿਮਾ ਸਨ। ਜਦੋਂ ਉਹਨਾਂ ਦੇ ਸਰੀਰ ਤੋਂ ਬੋਟੀ ਬੋਟੀ ਕਰਕੇ ਜੰਬੂਰਾਂ ਨਾਲ ਮਾਸ ਨੋਚਿਆ ਗਿਆ, ਉਹਨਾਂ ਦੇ ਬੁੱਲਾਂ ਉੱਤੇ ਉਫ਼ ਤਕ ਨਹੀਂ ਸੀ, ਉਹਨਾਂ ਨੇ ਸੀ ਤਕ ਨਾ ਕੀਤੀ ਸਗੋਂ ਹੱਸ ਹੱਸ ਕੇ ਆਪਣੇ ਸਾਹਿਬ ਦਾ ਸ਼ੁਕਰਾਨਾ ਕਰਦਿਆਂ ਹੋਇਆਂ ਸਾਰਿਆਂ ਦੇ ਹਿਰਦਿਆਂ ਨੂੰ ਕੰਬਾ ਦਿੱਤਾ। ਉਹ ਕਰਨੀ ਕਥਨੀ ਵਿੱਚ ਕੋਈ ਅੰਤਰ ਨਾ ਰੱਖਦੇ। ਜੋ ਬਚਨ ਮੂੰਹੋਂ ਕੱਢ ਲੈਂਦੇ ਉਹਨਾਂ ਨੂੰ ਅਮਲੀ ਜਾਮਾ ਪਹਿਨਾਉਂਦੇ, ਉਹ ਬਚਨਾਂ ਦੇ ਧਨੀ ਸਨ। ਇਸੇ ਕਰਕੇ ਜੋ ਸ਼ਬਦ ਉਹ ਆਪਣੀ ਰਸਨਾ ਨਾਲ ਉਚਾਰਦੇ, ਉਹ ਇੰਨ ਬਿੰਨ ਪੂਰੇ ਹੋ ਜਾਂਦੇ, ਉਹ ਕਦੇ ਨ੍ਰਿਫਲ ਨਾ ਜਾਂਦੇ ਸਗੋਂ ਹਮੇਸ਼ਾਂ ਅਟੱਲ ਰਹਿੰਦੇ। ਉਹਨਾਂ ਵਿੱਚ ਐਨੀ ਸਮਰੱਥਾ ਸੀ, ਕਿ ਉਹ ਉੱਡ ਵੀ ਸਕਦੇ ਸਨ, ਪਰ ਉਹਨਾਂ ਨੇ ਇਸਦੀ ਵਰਤੋਂ ਨਾ ਕਰਕੇ ਆਪਣੇ ਆਪ ਨੂੰ ਵੈਰੀਆਂ ਦੇ ਹਵਾਲੇ ਕਰ ਦਿੱਤਾ ਤੇ ਹੱਸਦੇ ਹੱਸਦੇ ਸਹਰਸ਼ ਸਤਿਗੁਰੂ ਜੀ ਦਾ ਭਾਣਾ ਮਿੱਠਾ ਕਰਕੇ ਮੰਨਦਿਆਂ ਹੋਇਆਂ ਸ਼ਹਾਦਤ ਪ੍ਰਵਾਨ ਕੀਤੀ।

ਬੰਦਾ ਸਿੰਘ ਬਹਾਦਰ ਦੇ ਸ਼ਹੀਦ ਹੋਣ ਤੋਂ ਉਪਰੰਤ ਬਾਦਸ਼ਾਹ ਬਿਮਾਰ ਪੈ ਗਿਆ। ਉਸਦੇ ਵਜ਼ੀਰਾਂ ਨੇ ਮੁਹੰਮਦ ਸ਼ਾਹ ਨੂੰ ਤਖਤ ਤੇ ਬਿਠਾ ਦਿੱਤਾ। ਫਰਖੁਸੀਅਰ ਨੂੰ ਅੰਨ੍ਹਾ ਕਰਕੇ ਜੇਲ ਵਿੱਚ ਸੁੱਟ ਦਿੱਤਾ ਗਿਆ। ਉਸਦਾ ਜੰਬੂਰਾਂ ਨਾਲ ਮਾਸ ਨੋਚਿਆ ਗਿਆ। ਘੋੜੀ ਦੇ ਦੁਲੱਤੇ ਖਾ ਕੇ ਬੁਰੇ ਹਾਲ ਨਾਲ ਮਰਿਆ। ਇਸ ਤਰ੍ਹਾਂ ਬਾਬਾ ਬੰਦਾ ਬਹਾਦਰ ਜੀ ਦਾ ਸਰਾਪ ਸਾਕਾਰ ਹੋ ਗਿਆ।

# 10

## ਬਾਬਾ ਦੀਪ ਸਿੰਘ ਜੀ

ਬਾਬਾ ਦੀਪ ਸਿੰਘ ਜੀ ਦਾ ਨਾਮ ਸ਼ਹੀਦਾਂ ਦੇ ਇਤਿਹਾਸ ਦੇ ਪੰਨਿਆਂ ਉੱਤੇ ਲਾਲ ਸਿਆਹੀ ਨਾਲ ਲਿਖਿਆ ਹੋਇਆ ਮਿਲਦਾ ਹੈ। ਬਾਬਾ ਜੀ ਦੀ ਅਦੁੱਤੀ ਸ਼ਹੀਦੀ ਅੱਗੇ ਹੱਥ ਆਪਣੇ ਆਪ ਜੁੜ ਜਾਂਦੇ ਹਨ, ਮਸਤਕ ਝੁਕ ਜਾਂਦਾ ਹੈ ਅਤੇ ਬੁੱਲਾਂ ਵਿੱਚੋਂ ਇਹ ਸ਼ਬਦ ਅਕਸਮਾਤ ਹੀ ਨਿਕਲ ਉਠਦੇ ਹਨ—ਵਾਹ ਬਾਬਾ ਜੀ ! ਤੁਸੀ ਧੰਨ ਹੋ। ਧੰਨ ਅਤੇ ਅਲੌਕਿਕ ਹੈ ਆਪ ਜੀ ਦੀ ਸ਼ਹੀਦੀ। ਬਾਬਾ ਦੀਪ ਸਿੰਘ ਜੀ ਦਾ ਜਨਮ 27 ਜਨਵਰੀ ਸੰਨ 1682 ਤਦਨੁਸਾਰ 14 ਮਾਘ ਸੰਮਤ 1739 ਬਿਕ੍ਰਮੀ ਵਿੱਚ ਪਿੰਡ ਪੋਹੂਵਿੰਡ ਜ਼ਿਲ੍ਹਾ ਅੰਮ੍ਰਿਤਸਰ ਵਿੱਖੇ ਪਿਤਾ ਭਗਤਾ ਅਤੇ ਮਾਤਾ ਜੀਊਣੀ ਦੇ ਗ੍ਰਿਹ ਵਿਖੇ ਹੋਇਆ।

ਬਚਪਨ ਤੋਂ ਹੀ ਬਾਬਾ ਦੀਪ ਸਿੰਘ ਜੀ ਨੂੰ ਆਪਣੀ ਸਿਹਤ ਨੂੰ ਰਿਸ਼ਟ ਪੁਸ਼ਟ ਰੱਖਣ ਦਾ ਬਹੁਤ ਸ਼ੌਕ ਸੀ। ਇਸ ਲਈ ਉਹ ਅਨੇਕ ਭਾਂਤ ਦੀ ਕਸਰਤ ਕਰਦੇ ਅਤੇ ਆਪਣੇ ਆਪ ਨੂੰ ਤੰਦਰੁਸਤ ਰੱਖਣ ਲਈ ਗਤਕਾ ਖੇਡਦੇ ਨੇਜ਼ਾ-ਬਾਜ਼ੀ ਕਰਦੇ। ਉਹਨਾਂ ਨੂੰ ਮੁਗਧਰ ਚੁਕਣਾ ਅਤਿ ਚੰਗਾ ਲਗਦਾ। ਬਾਬਾ ਜੀ ਉੱਚੇ ਲੰਬੇ ਕੱਦ ਦੇ ਸੁੰਦਰ ਗੱਭਰੂ ਜੁਆਨ ਬਣ ਗਏ। ਇਨ੍ਹਾਂ ਦੀ ਰੋਹਬਦਾਰ ਸ਼ਖਸੀਅਤ ਦੇ ਸਾਹਮਣੇ ਕੋਈ ਨਾ ਟਿਕ ਸਕਦਾ। ਇਸ ਤੋਂ ਇਲਾਵਾ ਬਾਬਾ ਦੀਪ ਸਿੰਘ ਜੀ ਨੂੰ ਸਾਧ ਸੰਗਤ ਦੇ ਦਰਸ਼ਨ ਕਰਨ ਦਾ ਵੀ ਬਹੁਤ ਸ਼ੌਕ ਸੀ ਅਤੇ ਕਥਾ ਕੀਰਤਨ ਸੁਣ ਕੇ ਅਕਾਲ ਪੁਰਖ ਪ੍ਰਭੂ ਦੇ ਚਰਨਾਂ ਦੀ ਪ੍ਰੀਤ ਵਿੱਚ ਮਗਨ ਰਹਿੰਦੇ ਸਨ।

ਸੰਨ 1700 ਦੀ ਵਿਸਾਖੀ ਦੇ ਸ਼ੁਭ ਅਵਸਰ ਤੇ ਬਾਬਾ ਜੀ ਨੂੰ ਅਨੰਦਪੁਰ ਸਾਹਿਬ ਜਾਣ ਦਾ ਸੁਭਾਗ ਪ੍ਰਾਪਤ ਹੋਇਆ। ਵੇਲੇ ਦੇ ਮਾਲਕ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਕਰਕੇ ਮਨ ਅਤਿ ਪ੍ਰਸੰਨ ਹੋਇਆ ਅਤੇ ਇਨ੍ਹਾਂ ਨੇ ਫੈਸਲਾ ਕਰ ਲਿਆ ਕਿ ਉਹ ਸਤਿਗੁਰੂ ਜੀ ਦੇ ਚਰਨਾਂ ਵਿੱਚ ਰਹਿ ਕੇ ਆਪਣਾ ਜੀਵਨ ਸਫਲ ਕਰਨਗੇ। ਸੱਚੇ ਪਾਤਸ਼ਾਹ ਜੀ ਨੇ ਇਨ੍ਹਾਂ ਉੱਤੇ

ਅਪਾਰ ਕਿਰਪਾ ਕੀਤੀ ਅਤੇ ਅੰਮ੍ਰਿਤ ਦੀ ਦਾਤ ਬਖਸ਼ ਕੇ ਨਿਹਾਲ ਕਰ ਦਿੱਤਾ। ਅਨੰਦਪੁਰ ਸਾਹਿਬ ਵਿਖੇ ਰਹਿਕੇ ਇਨ੍ਹਾਂ ਨੇ ਸ਼ਸਤਰ ਵਿੱਦਿਆ ਅਤੇ ਘੋੜ ਸਵਾਰੀ ਵਿੱਚ ਮੁਹਾਰਤ ਹਾਸਿਲ ਕੀਤੀ। ਗੁਰਬਾਣੀ ਦਾ ਸ਼ੁੱਧ ਪਾਠ ਕਰਨ ਦਾ ਅਭਿਆਸ ਕੀਤਾ। ਹੋਰ ਧਾਰਮਿਕ ਗ੍ਰੰਥਾ ਦਾ ਅਧਿਐਨ ਕਰਕੇ ਚੰਗੇ ਵਿਦਵਾਨ ਬਣ ਗਏ। ਅਨੰਦਪੁਰ ਸਾਹਿਬ ਵਿੱਚ ਹੋਈਆਂ ਮੁੱਢਲੀਆਂ ਲੜਾਈਆਂ ਵਿੱਚ ਇਨ੍ਹਾਂ ਨੇ ਆਪਨੇ ਜੌਹਰ ਵਿਖਾਏ ਅਤੇ ਸਫਲਤਾਵਾਂ ਨੇ ਇਨ੍ਹਾਂ ਦੇ ਪੈਰ ਚੁੰਮੇ। ਇਹ ਥੋੜਾ ਚਿਰ ਅਨੰਦਪੁਰ ਸਾਹਿਬ ਵਿਖੇ ਰਹਿ ਕੇ ਸ੍ਰੀ ਸਤਿਗੁਰੂ ਜੀ ਦੇ ਹੁਕਮਾਨੁਸਾਰ ਆਪਣੇ ਪਿੰਡ ਪੋਹੂਵਿੰਡ ਵਾਪਸ ਚਲੇ ਗਏ। ਮੁਕਤਸਰ ਦੀ ਜੰਗ ਤੋ ਬਾਅਦ ਗੁਰੂ ਗੋਬਿੰਦ ਸਿੰਘ ਜੀ ਸਾਬੋ ਕੀ ਤਲਵੰਡੀ ਆਏ ਅਤੇ ਬਾਬਾ ਜੀ ਵੀ ਉਨ੍ਹਾਂ ਦੇ ਨਾਲ ਹੀ ਉੱਥੇ ਆ ਗਏ। ਜਦੋਂ ਸਤਿਗੁਰੂ ਜੀ ਨੇ ਨੰਦੇੜ ਜਾਣ ਲਈ ਕਮਰਕਸੇ ਕੱਸ ਲਏ ਤਾਂ ਬਾਬਾ ਜੀ ਨੂੰ ਦਮਦਮੇ ਸਾਹਿਬ ਰਹਿਣ ਦਾ ਹੁਕਮ ਕਰ ਦਿੱਤਾ। ਇਥੇ ਰਹਿ ਕੇ ਇਨ੍ਹਾਂ ਨੇ ਸਿੱਖੀ ਦਾ ਪ੍ਰਚਾਰ ਕੀਤਾ ਅਤੇ ਬੱਚਿਆਂ ਨੂੰ ਗੁਰਮੁਖੀ ਅੱਖਰ ਪੜ੍ਹਾਉਣ ਦਾ ਜ਼ਿੰਮਾ ਲੈ ਲਿਆ। ਇਨ੍ਹਾਂ ਦੀ ਲਿਖਾਈ ਬਹੁਤ ਹੀ ਸੁੰਦਰ ਸੀ ਅਤੇ ਆਪਣੀ ਸੁੰਦਰ ਲਿਖਾਈ ਵਿੱਚ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦੇ ਕਈ ਉਤਾਰੇ ਕੀਤੇ। 1708 ਵਿੱਚ ਬਾਬਾ ਬੰਦਾ ਬਹਾਦਰ ਸਤਿਗੁਰੂ ਜੀ ਦੇ ਆਦੇਸ਼ਾਨੁਸਾਰ ਪੰਜਾਬ ਆਏ, ਬਾਬਾ ਦੀਪ ਸਿੰਘ ਜੀ ਨੇ ਉਹਨਾਂ ਦੀ ਸਹਾਇਤਾ ਕਰਨ ਦਾ ਬੀੜਾ ਚੁੱਕ ਲਿਆ। ਉਹਨਾਂ ਨੇ ਸਿੱਖਾਂ ਦੇ ਇਕੱਠ ਕਰਨੇ ਸ਼ੁਰੂ ਕਰ ਦਿੱਤੇ ਅਤੇ ਹੋਰ ਜੰਗ ਲਈ ਸ਼ਸਤਰ ਆਦਿ ਇੱਕਤਰ ਕਰਨੇ ਸ਼ੁਰੂ ਕਰ ਦਿੱਤੇ। ਸਰਹਿੰਦ ਵਿਖੇ ਹੋਈ ਲੜਾਈ ਵਿੱਚ ਉਹਨਾਂ ਨੇ ਬਾਬਾ ਬੰਦਾ ਬਹਾਦਰ ਨੂੰ ਆਪਣਾ ਪੂਰਨ ਸਹਿਯੋਗ ਦਿੱਤਾ। ਇਸ ਤੋਂ ਇਲਾਵਾ ਬਾਬਾ ਬੰਦਾ ਬਹਾਦਰ ਦੇ ਯੁੱਧ ਵਿੱਚ ਕਈ ਮੁਹਿੰਮਾ ਉੱਤੇ ਸਹਾਇਤਾ ਕੀਤੀ।

ਸੰਨ 1716 ਵਿੱਚ ਬਾਬਾ ਬੰਦਾ ਬਹਾਦਰ ਦੀ ਸ਼ਹਾਦਤ ਤੋਂ ਉਪਰੰਤ ਸਿੱਖਾਂ ਉੱਤੇ ਮੁਸੀਬਤਾਂ ਅਤੇ ਜ਼ੁਲਮ ਦੇ ਪਹਾੜ ਟੁੱਟ ਪਏ। ਸਿੱਖਾਂ ਨੂੰ ਛੋਟੇ ਛੋਟੇ ਜੱਥੇ ਬਣਾ ਕੇ ਜੰਗਲਾਂ ਵਿੱਚ ਅਤੇ ਪਹਾੜਾਂ ਦੀਆ ਕੰਦਰਾਂ ਵਿੱਚ ਆਪਣੀਆਂ ਜਾਨਾਂ ਬਚਾਉਣ ਲਈ ਲੁਕਣਾ ਪਿਆ। ਇਹੋ ਜਿਹੇ ਭਿਆਨਕ ਸਮੇਂ ਬਾਬਾ ਦੀਪ ਸਿੰਘ ਜੀ ਨੇ ਧੀਰਜ ਨਹੀ ਗਵਾਇਆ ਅਤੇ ਸਿੱਖਾਂ ਨੂੰ ਜੱਥੇ ਬੰਦ ਕਰਨ ਵਿੱਚ ਜੁੱਟ ਗਏ। ਇਹਨਾਂ ਨੇ ਮਾਲਵੇ ਦੇ ਇਲਾਕੇ ਵਿੱਚ

ਕਈ ਦੌਰੇ ਕੀਤੇ, ਉੱਥੋਂ ਦੇ ਸਿੱਖਾਂ ਨੂੰ ਇੱਕਠਿਆਂ ਕੀਤਾ ਅਤੇ ਉਹਨਾਂ ਨੂੰ ਸਸਤਰ ਵਿੱਦਿਆ ਵਿੱਚ ਨਿਪੁੰਨ ਕੀਤਾ। ਸੰਨ 1748 ਵਿੱਚ ਇਹ ਸ਼ਹੀਦਾਂ ਦੀ ਮਿਸਲ ਦੇ ਮੁਖੀਆ ਥਾਪੇ ਗਏ। ਸੰਨ 1753 ਦੇ ਲਗਪਗ, ਜਦੋਂ ਲਾਹੌਰ ਵਿੱਚ ਮੀਰ ਮਨੂੰ ਸਿੱਖਾਂ ਉੱਤੇ ਅਤਿਆਚਾਰ ਕਰ ਰਿਹਾ ਸੀ, ਮੁਹੰਮਦ ਅਮੀਨ ਖਾਨ ਨੇ ਸਿਆਲਕੋਟ ਵਿੱਚ ਸਿੱਖਾਂ ਉੱਤੇ ਹਰ ਪ੍ਰਕਾਰ ਨਾਲ ਜ਼ਬਰ, ਜ਼ੁਲਮ ਕਰਨ ਦਾ ਠੇਕਾ ਲਿਆ ਹੋਇਆ ਸੀ। ਬੱਚੇ ਅਤੇ ਬ੍ਰਿਧ ਨਿਰਦੋਸ਼ ਹੁੰਦਿਆਂ ਹੋਇਆਂ ਵੀ ਸ਼ਹੀਦ ਕੀਤੇ ਜਾ ਰਹੇ ਸਨ। ਜਦੋਂ ਬਾਬਾ ਦੀਪ ਸਿੰਘ ਜੀ ਨੂੰ ਨਿਰਦੋਸ਼ਾਂ ਉੱਤੇ ਹੋ ਰਹੇ ਅੱਤਿਆਚਾਰਾਂ ਬਾਰੇ ਪਤਾ ਲੱਗਾ ਤਾਂ ਉਹਨਾਂ ਨੇ ਉਸੇ ਵੇਲੇ ਸਿਆਲਕੋਟ ਉੱਤੇ ਧਾਵਾ ਬੋਲ ਦਿੱਤਾ। ਇੱਥੇ ਵੈਰੀਆਂ ਨੂੰ ਜਿੱਤ ਕੇ ਉਹਨਾਂ ਨੂੰ ਕੀਤੇ ਹੋਏ ਜ਼ੁਲਮਾਂ ਦੀ ਸਜ਼ਾ ਦਿੱਤੀ।

ਅਹਿਮਦ ਸ਼ਾਹ ਅਬਦਾਲੀ ਨੇ ਆਪਣੇ ਚੌਥੇ ਹਮਲੇ 1756-57 ਤੋਂ ਪਿੱਛੋਂ ਲਾਹੌਰ ਦਾ ਗਵਰਨਰ ਆਪਣੇ ਪੁੱਤਰ ਤੈਮੂਰ ਸ਼ਾਹ ਅਤੇ ਜਹਾਨ ਖਾਨ ਨੂੰ ਬਣਾ ਦਿੱਤਾ। ਜਹਾਨ ਖਾਨ ਦੇ ਕਿਸੇ ਨੇ ਕੰਨ ਭਰੇ ਕਿ ਸਿੱਖਾਂ ਨੂੰ ਦਬਾਉਣ ਤੇ ਮੁਕਾਉਣ ਦਾ ਇੱਕੋ ਤਰੀਕਾ ਇਹ ਹੈ ਕਿ ਉਹਨਾਂ ਦੇ ਪਵਿੱਤਰ ਤੀਰਥ ਸ੍ਰੀ ਅੰਮ੍ਰਿਤਸਰ ਵਿਖੇ ਸਥਿਤ ਹਰਿਮੰਦਰ ਸਾਹਿਬ ਨੂੰ ਢਾਹ ਦਿੱਤਾ ਜਾਵੇ ਅਤੇ ਸਰੋਵਰ ਨੂੰ ਪੂਰ ਦਿੱਤਾ ਜਾਵੇ ਕਿਉਂਕਿ ਸਿੱਖ ਸਰੋਵਰ ਵਿੱਚੋਂ ਇਸ਼ਨਾਨ ਕਰਕੇ ਬਹਾਦਰ ਅਤੇ ਅਮਰ ਹੋ ਜਾਂਦੇ ਹਨ। ਜਹਾਨ ਖਾਨ ਨੂੰ ਇਹ ਸੁਝਾਓ ਬਹੁਤ ਪਸੰਦ ਆਇਆ ਅਤੇ ਉਸਨੇ ਆਪਣੇ ਨਾਲ 7000 ਸੈਨਿਕ ਲੈ ਕੇ ਹਰਿਮੰਦਰ ਸਾਹਿਬ ਨੂੰ ਢਾਹ ਦਿੱਤਾ ਅਤੇ ਸਰੋਵਰ ਨੂੰ ਪੂਰ ਦਿੱਤਾ। ਇਸ ਬੇਅਦਬੀ ਭਰਪੂਰ ਸਮਾਚਾਰ ਨੂੰ ਸੁਣ ਕੇ ਸਾਰੇ ਸਿੱਖ ਜਗਤ ਵਿੱਚ ਰੋਹ ਫੈਲ ਗਿਆ। ਬਾਬਾ ਦੀਪ ਸਿੰਘ ਜੀ ਨੂੰ ਇਸ ਘਟਨਾ ਦਾ ਪਤਾ ਜਦੋਂ ਦਮਦਮੇ ਲੱਗਾ ਤਾਂ ਉਹਨਾਂ ਦੇ ਡੌਲੇ ਫਰਕ ਪਏ। ਉਹਨਾਂ ਨੇ ਇਹ ਪ੍ਰਣ ਕੀਤਾ ਕਿ ਉਹ ਦੋਸ਼ੀਆਂ ਨੂੰ ਇਸ ਅਪਰਾਧ ਦਾ ਦੰਡ ਜ਼ਰੂਰ ਦੇਣਗੇ ਅਤੇ ਜੇ ਆਪਣਾ ਸੀਸ ਵੀ ਅਰਪਣ ਕਰਨਾਂ ਪਿਆ ਤਾਂ ਉਹ ਵੀ ਹਰਿਮੰਦਰ ਸਾਹਿਬ ਵਿਖੇ ਹੀ ਕਰਨਗੇ।

ਬਾਬਾ ਜੀ ਆਪਣੇ 500 ਸਿੰਘਾਂ ਦਾ ਜੱਥਾ ਲੈ ਕੇ ਤਰਨਤਾਰਨ ਹੁੰਦੇ ਹੋਏ ਅੰਮ੍ਰਿਤਸਰ ਵਲ੍ਹ ਤੁਰ ਪਏ, ਅਤੇ ਰਸਤੇ ਵਿੱਚ ਕਈ ਸੂਰਬੀਰ ਵਰਿਆਮ ਵੀ ਉਹਨਾਂ ਦੇ ਜੱਥੇ ਵਿੱਚ ਰਲ ਗਏ। ਜਦੋਂ ਅੰਮ੍ਰਿਤਸਰ ਤੋਂ ਪੰਜ ਕੋਹ ਦੀ ਦੂਰੀ ਰਹਿ ਗਈ, ਉਸ ਵੇਲੇ ਦੁਸ਼ਮਣਾਂ ਨਾਲ ਟਾਕਰਾ ਹੋਇਆ। ਬੜਾ ਘਮਸਾਨ

ਯੁੱਧ ਹੋਇਆ ਅਤੇ ਅਨੇਕ ਵੈਰੀਆਂ ਨੂੰ ਮਾਰ ਮੁਕਾਇਆ। ਜੰਗ ਵਿੱਚ ਬਾਬਾ ਜੀ ਦਾ ਸੀਸ ਧੜ ਤੋਂ ਵੱਖਰਾ ਹੋ ਗਿਆ। ਉਸ ਵੇਲੇ ਕੋਲ ਲੜਦੇ ਹੋਏ ਸਿੱਖਾਂ ਨੇ ਬੜੀ ਉੱਚੀ ਆਵਾਜ਼ ਵਿੱਚ ਕਿਹਾ,''ਬਾਬਾ ਜੀ, ਆਪ ਜੀ ਨੇ ਪ੍ਰਣ ਕੀਤਾ ਸੀ ਕਿ ਆਪ ਸੀਸ ਸ੍ਰੀ ਦਰਬਾਰ ਸਾਹਿਬ ਭੇਟ ਕਰੋਗੇ।'' ਇਹ ਸਭ ਕੁਝ ਸੁਣ ਕੇ ਬਾਬਾ ਜੀ ਨੇ ਆਪਣਾ ਸੀਸ ਖੱਬੇ ਹੱਥ ਦੀ ਤਲੀ ਉੱਤੇ ਰੱਖ ਕੇ, ਰਣ ਵਿੱਚ ਜੂਝਦੇ ਹੋਏ, ਅਨੇਕ ਜ਼ਾਲਮਾਂ ਦਾ ਖਾਤਮਾ ਕਰਦੇ ਹੋਏ ਚਾਟੀ ਵਿੰਡ ਦਰਵਾਜ਼ੇ ਤੇ ਪਹੁੰਚ ਕੇ ਆਪ ਜੀ ਨੇ ਆਪਣਾ ਸੀਸ ਸ੍ਰੀ ਦਰਬਾਰ ਸਾਹਿਬ ਜੀ ਦੀ ਪਰਿਕਰਮਾ ਵਿੱਚ ਸੁੱਟ ਕੇ ਕਿਹਾ,''ਸਤਿਗੁਰੂ ਜੀ ਆਪਣੇ ਸੇਵਕ ਦੀ ਆਪ ਹੀ ਲਾਜ ਰਾਖੋ, ਇਹ ਸੀਸ ਆਪ ਜੀ ਦੀ ਭੇਟ ਹੈ। ਬਾਕੀ ਦਾ ਸਰੀਰ ਮਲ-ਮੂਤਰ ਦਾ ਭਰਿਆ ਆਪ ਜੀ ਦੇ ਪਵਿੱਤਰ ਦਰਬਾਰ ਵਿੱਚ ਹਾਜ਼ਰ ਹੋਣ ਦੇ ਯੋਗ ਨਹੀ।'' ਇਹ ਕਹਿ ਕੇ ਸਰੀਰ ਉੱਥੇ ਹੀ ਡਿੱਗ ਪਿਆ।

ਬਾਬਾ ਜੀ ਨੇ ਅੱਸੀ ਸਾਲ ਦੀ ਉਮਰ ਵਿੱਚ 11-11-1757 ਨੂੰ ਸ਼ਹਾਦਤ ਪ੍ਰਾਪਤ ਕੀਤੀ। 80 ਸਾਲ ਦਾ ਬਜ਼ੁਰਗ ਜਰਨੈਲ, ਐਨੀ ਬਹਾਦਰੀ ਅਤੇ ਸੂਰਬੀਰਤਾ ਨਾਲ ਲੜੇ ਸੀਸ ਨੂੰ ਹੱਥ ਉੱਤੇ ਟਿਕਾ ਕੇ, ਪੰਜ ਕੋਹ ਦਾ ਸਫਰ ਤੈਅ ਕਰਦਿਆਂ ਹੋਇਆਂ, ਅਨੇਕ ਵੈਰੀਆਂ ਨੂੰ ਮਾਰ ਮੁਕਾਉਂਦਿਆਂ ਹੋਇਆਂ, ਸ੍ਰੀ ਅੰਮ੍ਰਿਤਸਰ ਪੁਜਣਾ, ਇਹੋ ਜਹੀ ਮਿਸਾਲ ਦੁਨੀਆਂ ਦੇ ਇਤਿਹਾਸ ਵਿੱਚ ਕਿਧਰੇ ਵੀ ਉਪਲਬਧ ਨਹੀ। ਇਹ ਅਦਭੁਤ ਅਤੇ ਅਨੋਖੀ ਸ਼ਹੀਦੀ ਬਾਬਾ ਦੀਪ ਸਿੰਘ ਜੀ ਦੇ ਹਿੱਸੇ ਹੀ ਆਈ। ਧੰਨ ਹਨ ਬਾਬਾ ਦੀਪ ਸਿੰਘ ਜੀ।

## 11

# ਭਾਈ ਤਾਰੂ ਸਿੰਘ ਜੀ

ਸ਼ਹੀਦ ਭਾਈ ਤਾਰੂ ਸਿੰਘ ਜੀ ਦੇ ਨਾਮ ਤੋਂ ਕੌਣ ਪਰਿਚਿਤ ਨਹੀ। ਸਿੱਖ ਜਗਤ ਵਿੱਚ ਉਹਨਾਂ ਦਾ ਨਾਮ ਬੜੇ ਪਿਆਰ ਅਤੇ ਸ਼ਰਧਾ ਸਹਿਤ ਲਿਆ ਜਾਂਦਾ ਹੈ। ਇਹ ਪਿੰਡ ਪੂਲਾ ਜ਼ਿਲ੍ਹਾ ਲਾਹੌਰ ਦੇ ਵਸਨੀਕ ਸਨ।

*ਪੂਲਾ ਨਾਮ ਗ੍ਰਾਮ ਏਕ ਮਾਝੇ ਮੈ ਪਛਾਨੇ ਆਮ,*
*ਤਹਾਂ ਰਚਿ ਧਾਮ ਤਾਰੂ ਸਿੰਘ ਥੋ ਰਹਾਵਤੋ।*
*ਜਤੀ ਸਤੀ ਹਠੀ ਤਪੀ ਸੂਰਬੀਰ ਧੀਰ ਵਡ,*
*ਸੰਤ ਸੰਗੀ ਰੰਗੀ-ਮਤਿ ਬਾਣੀ ਗੁਰੂ ਗਾਵਤੋ।*

ਤਾਰੂ ਸਿੰਘ ਜੀ ਦਾ ਛੋਟਾ ਜਿਹਾ ਪਰਿਵਾਰ ਸੀ—ਇੱਕ ਮਾਤਾ ਅਤੇ ਇੱਕ ਭੈਣ। ਬਚਪਨ ਤੋਂ ਹੀ ਇਹਨਾਂ ਨੂੰ ਸੇਵਾ ਕਰਨ ਦਾ ਬੜਾ ਸ਼ੌਕ ਸੀ। ਸਿੱਖਾਂ ਸਾਧਾਂ ਦੀ ਸੇਵਾ ਕਰਕੇ ਇਹ ਆਪਣੇ ਧੰਨ ਭਾਗ ਸਮਝਦੇ ਸਨ। ਜਦੋਂ ਇਹ ਨੌਜਵਾਨ ਹੋਏ ਤਾਂ ਜੰਗਲ ਵਿੱਚ ਰਹਿੰਦੇ ਆਪਣੇ ਗੁਰੂ ਪਿਆਰਿਆਂ, ਦੁਲਾਰਿਆਂ ਨੂੰ ਰਸਦ ਪਾਣੀ ਭੇਜਕੇ ਉਹਨਾਂ ਦੀ ਸੇਵਾ ਕਰਕੇ ਆਪਣੇ ਧੰਨਭਾਗ ਸਮਝਦੇ। ਲੋੜਵੰਦ ਆਪਣੀਆਂ ਲੋੜਾਂ ਦੀ ਪੂਰਤੀ ਲਈ ਇਹਨਾਂ ਕੋਲ ਜਾਂਦੇ ਅਤੇ ਕਦੇ ਵੀ ਨਿਰਾਸ਼ ਨਾ ਮੁੜਦੇ। ਇਹ ਇੱਕ ਪੂਰਨ ਗੁਰਸਿੱਖ ਸਨ ਅਤੇ ਆਪਣੇ ਪਿਆਰੇ ਸਤਿਗੁਰੂ ਜੀ ਦੇ ਚਰਨ ਕੰਵਲਾਂ ਦੇ ਭੌਰੇ ਸਨ। ਆਪ ਤਾਂ ਆਪਣੀ ਭੁੱਖ ਨੂੰ ਸ਼ਾਂਤ ਕਰਨ ਲਈ ਦਾਣੇ ਚੱਬਦੇ, ਭੁੰਜੇ ਸੌਂਦੇ, ਪਰ ਜੰਗਲ ਵਿੱਚ ਰਹਿੰਦੇ ਹੋਏ ਸਿੰਘਾਂ ਨੂੰ ਮੁਗਲ ਹਕੂਮਤ ਤੋਂ ਚੋਰੀ ਰਸਦ ਪਹੁੰਚਾਉਂਦੇ ਸਨ। ਇਸ ਤਰ੍ਹਾਂ ਤਾਰੂ ਸਿੰਘ ਜੀ ਜੰਗਲ ਵਿੱਚ ਰਹਿੰਦੇ ਸਿੰਘਾਂ ਨੂੰ ਰਸਦ ਪਾਣੀ ਪਹੁੰਚਾਉਣ ਦਾ ਇੱਕ ਸੋਮਾ ਬਣੇ ਹੋਏ ਸਨ। ਪਿੰਡ ਵਿੱਚ ਵਸਦੇ ਕਈ ਲੋਕਾਂ ਨੂੰ ਇਹਨਾਂ ਦਾ ਸੇਵਾ ਭਾਵ ਚੰਗਾ ਨਾ ਲਗਦਾ। ਉਹਨਾਂ ਵਿੱਚੋਂ ਇੱਕ ਨਿਰੰਜਣੀਏ ਮਹੰਤ ਨੇ ਉਸ ਵੇਲੇ ਦੇ ਸੂਬੇ ਜ਼ਕਰੀਆ ਖਾਨ ਅੱਗੇ ਸ਼ਿਕਾਇਤ ਕੀਤੀ ਕਿ ਤਾਰੂ ਸਿੰਘ ਡਾਕੂਆਂ, ਚੋਰਾਂ ਅਤੇ ਸਿੱਖਾਂ ਦਾ ਸਹਾਇਕ

ਹੈ। ਉਹ ਉਹਨਾਂ ਨੂੰ ਆਪਣੇ ਘਰ ਵਿੱਚ ਸ਼ਰਨ ਦਿੰਦਾ ਹੈ ਅਤੇ ਹਰ ਤਰ੍ਹਾਂ ਨਾਲ ਉਹਨਾਂ ਦੀਆਂ ਲੋੜਾਂ ਦੀ ਪੂਰਤੀ ਕਰਦਾ ਹੈ।

ਜ਼ਕਰੀਆ ਖਾਨ ਨੂੰ ਇਹ ਗੱਲਾਂ ਬਿਲਕੁਲ ਚੰਗੀਆਂ ਨਾ ਲੱਗੀਆਂ। ਇਸ ਕਰਕੇ ਉਸਨੇ ਆਪਣੇ ਅਹਿਲਕਾਰਾਂ ਨੂੰ ਭਿਜਵਾ ਕੇ ਤਾਰੂ ਸਿੰਘ ਨੂੰ ਗਿਰਫਤਾਰ ਕਰਕੇ ਲਿਆਉਣ ਦਾ ਹੁਕਮ ਦਿੱਤਾ। ਹੁਕਮਾਨੁਸਾਰ ਤਾਰੂ ਸਿੰਘ ਜੀ ਨੂੰ ਫੜ ਲਿਆਂਦਾ ਗਿਆ ਅਤੇ ਕੈਦ ਦੀਆਂ ਹਨੇਰੀਆਂ ਕੋਠੜੀਆਂ ਅੰਦਰ ਸੁੱਟ ਦਿੱਤਾ। ਇੱਥੇ ਉਹਨਾਂ ਨੂੰ ਅਕਹਿ ਤਸੀਹੇ, ਕਸ਼ਟ ਅਤੇ ਯਾਤਨਾਵਾਂ ਦਿੱਤੀਆਂ ਗਈਆਂ। ਉਹਨਾਂ ਨੇ ਇਹਨਾਂ ਸਾਰੇ ਕਸ਼ਟਾਂ ਨੂੰ ਖਿੜੇ ਮੱਥੇ ਪਰਵਾਨ ਕੀਤਾ ਪਰ ਹੋਠਾਂ ਤੋਂ ਸੀ ਨਾ ਉਚਾਰੀ, ਉਫ਼ ਨਹੀਂ ਕੀਤੀ। ਕੈਦ ਦੀ ਕੋਠੜੀ ਅੰਦਰ ਉਹਨਾਂ ਨੇ ਆਪਣਾ ਸਮਾਂ, ਆਪਣੇ ਪਿਆਰੇ ਸਤਿਗੁਰੂ ਜੀ ਦਾ ਸਿਮਰਨ ਕਰਦਿਆਂ ਬਤੀਤ ਕੀਤਾ। ਇਸ ਸਮੇਂ ਉਹਨਾਂ ਦੇ ਸੁੰਦਰ ਮੁਖੜੇ ਉੱਤੇ ਨਾਮ ਦੀ ਲਾਲੀ ਅਤੇ ਖੁਮਾਰੀ ਦਾ ਜਲਾਲ ਸੀ। ਉਹਨਾਂ ਨੇ ਖਾਣਾ ਪੀਣਾ ਸਭ ਕੁਝ ਤਿਆਗ ਦਿੱਤਾ ਅਤੇ ਸਬਰ ਸੰਤੋਖ ਕਰਕੇ ਆਪਣੇ ਸੁਆਸਾਂ ਦੇ ਪਲਾਂ ਨੂੰ ਆਪਣੇ ਮਾਲਕ ਦੇ ਸ਼ੁਕਰਾਨੇ ਵਿੱਚ ਸਫਲਾ ਕੀਤਾ। ਅਹਿਲਕਾਰ ਹਰ ਤਰ੍ਹਾਂ ਨਾਲ ਅਸਫਲ ਹੋਏ। ਤਾਰੂ ਸਿੰਘ ਜੀ ਨੂੰ ਜੇਲ੍ਹ ਵਿੱਚੋਂ ਲਿਆਂਦਾ ਗਿਆ, ਅਤੇ ਕਚਹਿਰੀ ਵਿੱਚ ਪੇਸ਼ ਕੀਤਾ ਗਿਆ।

ਕਚਹਿਰੀ ਵਿੱਚ ਆ ਕੇ ਤਾਰੂ ਸਿੰਘ ਜੀ ਨੇ ਗੱਜ ਕੇ ਫਤਹਿ ਬੁਲਾਈ। ਨਵਾਬ ਕਰੋਧ ਨਾਲ ਲਾਲ ਪੀਲਾ ਹੋ ਕੇ ਬੋਲਿਆ,''ਓਏ ਸਿੱਖੜਿਆ ! ਤੂੰ ਸਲਾਮ ਕਿਉਂ ਨਹੀਂ ਕੀਤੀ ?'' ਇਸ ਤਰ੍ਹਾਂ ਕ੍ਰੋਧ ਵਿੱਚ ਉਸਨੇ ਕਈ ਬੋਲ ਕਬੋਲ ਬੋਲੇ। ਤਾਰੂ ਸਿੰਘ ਜੀ ਨੇ ਹੈਰਾਨੀ ਨਾਲ ਨਵਾਬ ਕੋਲੋਂ ਪੁੱਛਿਆ ਕਿ ਸਰਕਾਰ ਉਸ ਉੱਤੇ ਜ਼ਬਰ ਜ਼ੁਲਮ ਕਿਉਂ ਕਰ ਰਹੀ ਹੈ ? ਉਸਨੇ ਕਦੇ ਕਿਸੇ ਨੂੰ ਬੁਰਾ ਭਲਾ ਨਹੀਂ ਕਿਹਾ, ਕਦੇ ਕਿਸੇ ਦਾ ਕੁਝ ਵਿਗਾੜਿਆ ਨਹੀਂ। ਉਹ ਦਸਾਂ ਨਹੁੰਆਂ ਦੀ ਕਿਰਤ ਕਰਕੇ ਆਪਣਾ ਨਿਰਬਾਹ ਕਰਦਾ ਹੈ, ਰੁੱਖੀ ਸੁੱਖੀ ਖਾਣ ਤੋਂ ਉਪਰੰਤ ਜੋ ਕੁਝ ਬਚਦਾ ਹੈ, ਉਸ ਤਿਲ ਫੁਲ ਨਾਲ ਸਿੰਘਾਂ ਦੀ ਸੇਵਾ ਕਰਦਾ ਹੈ। ਉਸਨੇ ਕਦੇ ਸਰਕਾਰ ਕੋਲੋਂ ਕੁਝ ਮੰਗਿਆ ਨਹੀਂ, ਫਿਰ ਉਸਨੂੰ ਸਜ਼ਾ ਕਿਸ ਗੱਲ ਦੀ ? ਮੁਲਕ ਵਿੱਚ ਕੋਈ ਵੀ ਅਜਿਹਾ ਕਾਨੂੰਨ ਨਹੀਂ ਜਿਹੜਾ ਕਿਸੇ ਨਿਰਾਪਰਾਧ ਨੂੰ ਜਾਣ ਬੁੱਝ ਕੇ ਦੰਡ ਦੇਣ ਦੀ ਆਗਿਆ ਦੇਵੇ।

ਤਾਰੂ ਸਿੰਘ ਜੀ ਦੀਆਂ ਸਾਰੀਆਂ ਗੱਲਾਂ ਨੂੰ ਨਵਾਬ ਨੇ ਬੜੇ ਗਹੁ ਨਾਲ ਸੁਣਿਆ ਅਤੇ ਫਿਰ ਤਰ੍ਹਾਂ ਤਰ੍ਹਾਂ ਦੇ ਲਾਲਚ ਦੇਣ ਦਾ ਸਿਲਸਿਲਾ ਸ਼ੁਰੂ ਕਰ ਦਿੱਤਾ। ਭਾਈ ਜੀ ਨੂੰ ਆਖਿਆ ਗਿਆ ਕਿ ਉਹਨਾਂ ਨੂੰ ਜਾਗੀਰਾਂ ਦੇ ਕੇ ਧਨਵਾਨ ਬਣਾ ਦਿੱਤਾ ਜਾਵੇਗਾ, ਅਗਰ ਉਹਨਾਂ ਦੀ ਇੱਛਾ ਹੋਵੇ ਤਾਂ ਉਹਨਾਂ ਦਾ ਵਿਆਹ ਬੜੀ ਸੁੰਦਰ ਹੂਰ ਨਾਲ ਕਰ ਦਿੱਤਾ ਜਾਵੇਗਾ, ਇਸ ਤਰ੍ਹਾਂ ਉਹ ਆਪਣਾ ਜੀਵਨ ਸੁਖਮਈ ਢੰਗ ਨਾਲ ਬਤੀਤ ਕਰ ਸਕਣਗੇ, ਪਰ ਇਸ ਦੇ ਬਦਲੇ ਵਿੱਚ ਉਹਨਾਂ ਨੂੰ ਇਸਲਾਮ ਕਬੂਲ ਕਰਨਾ ਪਵੇਗਾ।

ਭਲਾ ਨਵਾਬ ਦੇ ਦਿੱਤੇ ਹੋਏ ਲਾਲਚਾਂ ਦਾ ਅਸਰ ਇੱਕ ਗੁਰਸਿੱਖ ਤੇ ਕੀ ਹੋ ਸਕਦਾ ਸੀ, ਉਹਨਾਂ ਨੂੰ ਤਾਂ ਇਹਨਾਂ ਦੁਨਿਆਵੀ ਪਦਾਰਥਾਂ ਦੀ ਰੱਤੀ ਭਰ ਵੀ ਖਿੱਚ ਨਹੀਂ ਸੀ। ਤਾਰੂ ਸਿੰਘ ਜੀ ਨੇ ਨਵਾਬ ਨੂੰ ਬੜੇ ਜ਼ੋਰਦਾਰ ਸ਼ਬਦਾਂ ਵਿੱਚ ਕਿਹਾ ਕਿ ਉਹ ਹਰ ਤਰ੍ਹਾਂ ਦੇ ਕਸ਼ਟ, ਤਸੀਹੇ ਸਹਿਣ ਨੂੰ ਤਿਆਰ ਹਨ ਪਰ ਉਹ ਆਪਣੀ ਸਿੱਖੀ ਕੇਸਾਂ ਸੁਆਸਾਂ ਨਾਲ ਨਿਭਾਉਣਗੇ। ਭਾਈ ਤਾਰੂ ਸਿੰਘ ਜੀ ਦੇ ਸੁਦ੍ਰਿੜ ਬਚਨ ਸੁਣ ਕੇ ਨਵਾਬ ਦਾ ਕਰੋਧ ਉੱਤੇ ਜਿਤ ਹੋ ਗਿਆ ਅਤੇ ਉਸਨੇ ਗਰਜ ਕੇ ਕਿਹਾ—ਓਏ ਸਿੱਖੜਿਆ ! ਜਿਸ ਸਿੱਖੀ ਦਾ ਤੈਨੂੰ ਐਨਾ ਮਾਣ ਹੈ, ਮੈਂ ਤੇਰੇ ਸਿਰ ਦੇ ਵਾਲ ਜੁੱਤੀਆਂ ਨਾਲ ਉਡਾ ਦਿਆਂਗਾ।

ਤਾਰੂ ਸਿੰਘ ਜੀ ਨੇ ਕਿਹਾ—ਓਏ ! ਇਹਨਾਂ ਕੇਸਾਂ ਵਿੱਚ ਗੁਰੂ ਗੋਬਿੰਦ ਸਿੰਘ ਦਾ ਅੰਮ੍ਰਿਤ ਪਿਆ ਹੋਇਆ ਹੈ। ਇਹਨਾਂ ਨੂੰ ਕੋਈ ਵੀ ਚੀਜ਼ ਸਿਰ ਦੇ ਨਾਲੋਂ ਨਹੀਂ ਲਾਹ ਸਕਦੀ।

(ਨਵਾਬ) ਕਹਿੰਦਾ—ਮੈਂ ਹੁਣੇ ਵੇਖ ਲੈਨਾਂ ਤੇਰਾ ਗੁਰੂ ਗੋਬਿੰਦ ਸਿੰਘ !

ਜਲਾਦਾਂ ਨੇ ਉਸਤਰੇ, ਕੈਂਚੀਆਂ ਨਾਲ ਤਾਰੂ ਸਿੰਘ ਜੀ ਦੇ ਕੇਸ ਲਾਹੁਣ ਦੇ ਅਨੇਕ ਯਤਨ ਕੀਤੇ ਪਰ ਅਸਫਲ ਰਹੇ। ਇੱਕ ਵਾਲ ਵੀ ਸੀਸ ਨਾਲੋਂ ਨਾ ਲੱਥ ਸਕਿਆ।

*ਜਾਕੋ ਰਾਖੇ ਸਾਂਵਰਾ ਮਾਰ ਨਾ ਸਾਕੇ ਕੋਇ।*
*ਵਾਲ ਨਾ ਬਾਂਕਾ ਕਰ ਸਕੇ*
*ਭਾਵੇਂ ਸਭ ਜਗ ਵੈਰੀ ਹੋਇ।*

ਉਹਦੇ ਵਾਲ ਨੂੰ ਵਿੰਗਾਂ ਨਹੀ ਕੋਈ ਕਰ ਸਕਦਾ ਜਿਹੜੇ ਹਵਾ ਨਾਲ ਵੀ ਮੁੜ ਜਾਂਦੇ ਹਨ ਪਰ ਜਿਹੜਾ ਸਤਿਗੁਰੂ ਤੇ ਸ਼ਰਧਾ ਰੱਖੇ। ਭਾਈ ਤਾਰੂ ਸਿੰਘ ਜੀ ਦੇ ਕੇਸ ਰੰਬੀਆਂ ਨਾਲ ਵੀ ਨਹੀ ਲੱਥੇ, ਖੋਪੜੀ ਲਹਿ ਗਈ।

ਸਿੰਘ ਗੁਰੂ ਦਾ, ਭਾਈ ਤਾਰੂ ਸਿੰਘ ਅਡੋਲ ਬੈਠਾ ਹੈ, ਕਹਿੰਦਾ ਹੈ—ਇਸ ਨੂੰ ਅੱਗੇ ਲਾ ਕੇ ਲੈ ਜਾਣਾ ਹੈ ਤੁਰਕੜੇ ਨੂੰ।

ਭਾਈ ਤਾਰੂ ਸਿੰਘ ਜੀ ਦੇ ਮੁਖਾਰਬਿੰਦ ਤੋਂ ਉਚਾਰੇ ਹੋਏ ਬਚਨ ਪੂਰੇ ਹੋ ਗਏ। ਉਹਨਾਂ ਦੇ ਕੇਸਾਂ ਦਾ ਜ਼ਾਲਮ ਲੋਕ ਕੁਝ ਵੀ ਨਾ ਵਿਗਾੜ ਸਕੇ। ਉਹ ਉਸੇ ਤਰ੍ਹਾਂ ਹੀ ਉਹਨਾਂ ਦੇ ਸੀਸ ਤੇ ਸੁਸ਼ੋਭਿਤ ਰਹੇ। ਉਹਨਾਂ ਨੇ ਖੋਪੜੀ ਦਾ ਆਪਣੇ ਮੁਖ ਮੰਡਲ ਤੋਂ ਉਤਾਰੇ ਜਾਣਾ ਖਿੜੇ ਮੱਥੇ ਪ੍ਰਵਾਨ ਕਰ ਲਿਆ। ਉਹਨਾਂ ਨੇ ਸੀ ਤਕ ਨਾ ਉਚਾਰੀ ਅਤੇ ਆਪਣੇ ਪਿਆਰੇ ਸਤਿਗੁਰੂ ਜੀ ਦਾ ਭਾਣਾ ਮਿੱਠਾ ਕਰਕੇ ਮੰਨਿਆ। ਉਹਨਾਂ ਦੀ ਖੋਪੜੀ ਨੂੰ ਤੂੜੀ ਨਾਲ ਭਰਵਾ ਕੇ ਨਵਾਬ ਨੇ ਚੌਰਾਹੇ ਵਿੱਚ ਰੱਖ ਦਿੱਤਾ ਤਾਂ ਕਿ ਸਾਰੇ ਸ਼ਹਿਰ ਵਿੱਚ ਦਹਿਸ਼ਤ ਫੈਲ ਜਾਵੇ। ਉੱਥੋਂ ਦੇ ਕੁਝ ਸਿੰਘਾਂ ਨੂੰ ਬੁਲਵਾ ਕੇ ਭਾਈ ਜੀ ਦੇ ਖੋਪੜੀ ਰਹਿਤ ਧੜ ਨੂੰ ਗੁਰਦੁਆਰੇ ਵਿਖੇ ਰਖਵਾ ਦਿੱਤਾ। ਭਾਈ ਜੀ ਨੇ ਆਪਣਾ ਖਾਣਾ ਪੀਣਾ ਤਿਆਗ ਦਿੱਤਾ ਅਤੇ ਚੌਂਕੜੀ ਮਾਰ ਕੇ ਆਪਣੇ ਪਿਆਰੇ ਦੇ ਧਿਆਨ ਵਿੱਚ ਮਗਨ ਹੋ ਗਏ। ਉਹਨਾਂ ਦਾ ਸਾਰਾ ਸਰੀਰ ਖੂਨ ਨਾਲ ਲਥ-ਪਥ ਹੋ ਰਿਹਾ ਸੀ।

ਉਧਰ ਦੂਸਰੇ ਪਾਸੇ ਨਵਾਬ ਦਾ ਪਿਸ਼ਾਬ ਬੰਦ ਹੋ ਗਿਆ। ਨਵਾਬ ਲਈ ਇਹ ਪੀੜਾ ਅਸਹਿ ਸੀ। ਉਸਨੇ ਕਈ ਵੈਦ, ਹਕੀਮ, ਜੰਤਰ ਮੰਤਰ ਕਰਨ ਵਾਲੇ ਬੁਲਵਾਏ ਪਰ ਉਹ ਸਭ ਅਸਫਲ ਰਹੇ। ਨਵਾਬ ਨੂੰ ਇਹ ਪੂਰਨ ਨਿਸ਼ਚਾ ਹੋ ਗਿਆ ਕਿ ਇਹ ਸਭ ਦੁੱਖ ਭਾਈ ਤਾਰੂ ਸਿੰਘ ਜੀ ਦੇ ਸਰਾਪ ਕਰਕੇ ਹੀ ਹੈ। ਖੋਪੜੀ ਉਤਰਨ ਤੋਂ ਪਹਿਲਾਂ ਭਾਈ ਤਾਰੂ ਸਿੰਘ ਜੀ ਨੇ ਨਵਾਬ ਨੂੰ ਇਹ ਸਰਾਪ ਦਿੱਤਾ ਸੀ-

*ਫਿਰ ਸਿੰਘ ਜੀ ਯੌ ਭਾਖਯੋ, ਕੇਸ ਰਹੈਂ ਸਿਰਿ ਸੰਗ।*
*ਮਾਰਿ ਜਤੀਓਂ ਸੋ ਤੁਝੈ, ਮੈ ਲੈ ਜੈਹੁ ਨਿਸੰਗ।*

ਨਵਾਬ ਨੇ ਭਾਈ ਸੁਬੇਗ ਸਿੰਘ ਨੂੰ ਜੇਲ੍ਹ ਵਿੱਚੋਂ ਬੁਲਵਾਇਆ। ਉਸਦੇ ਤਰਲੇ ਮਿੰਨਤਾਂ ਕੀਤੀਆਂ ਕਿ ਉਹ ਨਵਾਬ ਨੂੰ ਭਾਈ ਤਾਰੂ ਸਿੰਘ ਜੀ ਕੋਲੋਂ ਬਖਸ਼ਬੰਦੀ ਕਰਵਾ ਦੇਵੇ। ਨਵਾਬ ਦੀ ਬੇਨਤੀ ਪ੍ਰਵਾਨ ਕਰਕੇ ਭਾਈ ਸੁਬੇਗ ਸਿੰਘ ਭਾਈ ਤਾਰੂ ਸਿੰਘ ਜੀ ਕੋਲ ਗਏ ਅਤੇ ਉਹਨਾਂ ਦੇ ਚਰਨਾਂ ਵਿੱਚ ਨਵਾਬ ਦੇ ਜੀਵਨ ਦਾਨ ਲਈ ਬੇਨਤੀਆਂ ਕੀਤੀਆਂ। ਭਾਈ ਜੀ ਨੇ ਉੱਤਰ ਦਿੱਤਾ ਕਿ ਨਵਾਬ ਨੇ ਸਿੰਘਾਂ ਉੱਤੇ ਬਹੁਤ ਜ਼ਬਰ, ਜ਼ੁਲਮ ਅਤੇ ਅਤਿਆਚਾਰ ਕੀਤੇ ਹਨ ਇਸ ਲਈ ਇਸਦਾ ਫਲ ਉਸਨੂੰ ਭੁਗਤਣਾ ਹੀ ਪਵੇਗਾ। ਫਿਰ

ਨਵਾਬ ਨੇ ਸੁਬੇਗ ਸਿੰਘ ਨੂੰ ਬਹੁਤ ਸਾਰਾ ਧਨ ਦੌਲਤ ਦੇ ਕੇ ਸਾਧ ਸੰਗਤ ਕੋਲੋਂ ਖਿਮਾ ਲੈਣ ਲਈ ਜੰਗਲਾਂ ਵਿੱਚ ਭੇਜਿਆ।

ਸਾਧ ਸੰਗਤ ਨੇ ਕਿਹਾ—ਸੌਤ ਮੁੱਠਾਂ ਨਵਾਬ ਦੇ ਸਿਰ ਵਿੱਚ ਸੁਆਹ ਦੀਆਂ. ਉਹ ਭਾਈ ਸੁਬੇਗ ਸਿੰਘ ਤੂੰ ਉਹਦੀ ਵਕਾਲਤ ਕਰਨ ਆਇਆ ਹੀ ਕਿਉਂ ਹੈਂ ?

ਸੁਬੇਗ ਸਿੰਘ ਕਹਿੰਦਾ ਹੈ,''ਸਾਧ ਸੰਗਤ ਜੀ ਖਿਮਾਂ ਕਰਨਾ, ਤੁਹਾਡੇ ਦਰ ਤੇ ਆਇਐ, ਜੇ ਉਹਨੂੰ ਕੁਝ ਵੀ ਖੈਰ ਥੋੜ੍ਹਾ ਬਹੁਤਾ ਨਾ ਪਵੇ ਤਾਂ ਪੰਥ ਦੀ ਲਾਜ ਨਹੀ ਰਹਿੰਦੀ।''

ਸਾਧ ਸੰਗਤ ਨੇ ਆਖਿਆ,''ਜਾਉ ਫਿਰ ਤਾਰੂ ਸਿੰਘ ਦੇ ਚਰਨਾਂ ਦਾ ਹੋਵੇ ਜੋੜਾ, ਉਹਦੇ ਸਿਰ ਵਿੱਚ ਮਾਰੋ ਜਾ ਕੇ, ਪਿਸ਼ਾਬ ਆ ਜਾਵੇਗਾ।''

ਤਾਰੂ ਸਿੰਘ ਹੁਰਾਂ ਦਾ ਜੋੜਾ, ਜਿਸ ਵੇਲੇ ਜਾ ਕੇ ਨਵਾਬ ਦੇ ਸਿਰ ਵਿੱਚ ਮਾਰਿਆ, ਪਿਸ਼ਾਬ ਆ ਗਿਆ, ਫਿਰ ਰੁਕ ਗਿਆ ਕਿਉਂਕਿ ਮਰਨਾ ਤਾਂ ਉਹਨੇ ਸੀ। ਸਾਧ ਸੰਗਤ ਨੇ ਆਖਿਆ ਸੀ,''ਇੱਕ ਵੇਰੀ ਬਚਨ ਪੂਰਾ ਹੋ ਜਾਵੇਗਾ।'' ਫਿਰ ਜਿੰਨਾਂ ਜ਼ੋਰ ਦੀ ਛਿੱਤਰ ਮਾਰਦੇ ਹਨ, ਓਨੇ ਜ਼ਿਆਦਾ ਤੁਬਕੇ ਡਿੱਗਦੇ ਹਨ। ਨਵਾਬ, ਪਿਸ਼ਾਬ ਬੰਦ ਹੋਣ ਕਰਕੇ ਮਰ ਗਿਆ। ਅੱਗੇ ਉਹ ਗਿਆ ਤੇ ਪਿੱਛੇ ਭਾਈ ਤਾਰੂ ਸਿੰਘ ਜੀ ਗਏ।

ਇਸ ਤਰ੍ਹਾਂ ਭਾਈ ਤਾਰੂ ਸਿੰਘ ਜੀ 22 ਦਿਨ ਖੋਪਰੀ ਉਤਰਨ ਤੋਂ ਉਪਰੰਤ ਜੀਵਤ ਰਹੇ। ਜਦੋਂ ਨਵਾਬ ਦੇ ਮਰਨ ਦਾ ਸਮਾਚਾਰ ਭਾਈ ਜੀ ਨੂੰ ਮਿਲਿਆ, ਉਹਨਾਂ ਨੇ ਕੜਾਹ ਪ੍ਰਸ਼ਾਦ ਦੀ ਦੇਗ਼ ਤਿਆਰ ਕਰਵਾ ਕੇ ਸਾਧ ਸੰਗਤ ਵਿੱਚ ਵਰਤਾ ਦਿੱਤੀ ਅਤੇ ਆਪ ਵੀ ਆਸਣ ਵਿਛਾ ਕੇ, ਆਪਣਾ ਸਰੀਰ ਤਿਆਗ ਦਿੱਤਾ।

*ਪੰਰਾ ਮ੍ਰਿਤਿ ਕਰਵਾ ਵਰਤਾਯੋ, ਆਸਨ ਕੁਸਾ ਬਿਛਾਯੋ।*
*ਤ੍ਰਿਨ ਜਯੋਂ ਤਨ ਤਜਿ ਗਯੋ ਬੈਕੁੰਠਹਿ ਤੁਰਕ ਅਗਾਰੀ ਲਾਯੋ।*

ਇਸ ਤਰ੍ਹਾਂ ਭਾਈ ਤਾਰੂ ਸਿੰਘ ਜੀ ਨੇ 23 ਅੱਸੂ ਸੰਮਤ 1802 ਨੂੰ ਲਾਹੌਰ ਵਿਖੇ ਆਪਣੇ ਪ੍ਰਿਜ ਧਰਮ ਦੀ ਪਾਲਨਾ ਕਰਦਿਆ ਹੋਇਆ, ਹਿਰਦੇ ਕੰਬਾਊ, ਅਸਚਰਜਮਈ ਢੰਗ ਨਾਲ ਸ਼ਹਾਦਤ ਪ੍ਰਾਪਤ ਕੀਤੀ।

# 12

## ਭਾਈ ਸੁਬੇਗ ਸਿੰਘ ਤੇ ਸ਼ਾਹਬਾਜ਼ ਸਿੰਘ

ਸੁਬੇਗ ਸਿੰਘ ਜੀ ਦਾ ਜਨਮ ਚੌਧਰੀ ਰਾਇਭਾਗਾ ਜੋ ਕੇ ਬਹੁਤ ਵੱਡੇ ਰਈਸ ਜ਼ਿਮੀਦਾਰ ਸਨ ਦੇ ਘਰ ਬਿਕ੍ਰਮੀ 1770 ਨੂੰ ਹੋਇਆ। ਇਹਨਾਂ ਦੇ ਪਿਤਾ ਜੀ ਆਪ ਅਰਬੀ ਫਾਰਸੀ ਦੇ ਵਿਦਵਾਨ ਸਨ। ਇਹਨਾਂ ਦੀ ਇੱਛਾ ਸੀ, ਕਿ ਇਨ੍ਹਾਂ ਦਾ ਪੁਤੱਰ ਵੀ ਵਿਦਵਾਨ ਬਣੇ, ਇਸ ਕਰਕੇ ਇਨ੍ਹਾਂ ਨੂੰ ਲਾਹੌਰ ਵਿਖੇ ਇੱਕ ਸਕੂਲ ਵਿੱਚ ਦਾਖਲ ਕਰਵਾ ਦਿੱਤਾ। ਉੱਥੇ ਇਹ ਉੱਚੀ ਵਿਦਿਆ ਗ੍ਰਹਿਣ ਕਰਕੇ ਆਪਣੇ ਪਿਤਾ ਨਾਲ ਕੰਮ ਕਾਰ ਵਿੱਚ ਰੁੱਝ ਗਏ। ਚੌਧਰੀ ਦਾ ਸਪੁੱਤਰ ਹੋਣ ਕਰਕੇ ਸਰਕਾਰੀ ਦਫਤਰਾਂ ਵਿੱਚ ਇਨ੍ਹਾਂ ਦੀ ਚੰਗੀ ਤਰ੍ਹਾਂ ਜਾਣਕਾਰੀ ਸੀ, ਇਸ ਕਰਕੇ ਬੰਦਈ ਅਤੇ ਤਤ ਖਾਲਸੇ ਦਾ ਕੋਈ ਵੀ ਕੰਮ ਅੜ ਜਾਂਦਾ ਤਾਂ ਸਰਕਾਰੀ ਦਫਤਰਾਂ ਵਿੱਚ ਜਾ ਕੇ ਇਹ ਕੰਮ ਕਰਵਾ ਦਿੰਦੇ।

ਲਾਹੌਰ ਦੇ ਸੂਬੇ ਜ਼ਕਰੀਆ ਖਾਨ ਦੀ ਇਹ ਖਾਹਿਸ਼ ਸੀ ਕਿ ਸਿੱਖਾਂ ਨੂੰ ਖਤਮ ਕਰ ਦਿੱਤਾ ਜਾਵੇ, ਪਰ ਅੰਦਰੋ ਅੰਦਰੀ ਉਹ ਸਿੱਖਾਂ ਕੋਲੋ ਭੈ ਭੀਤ ਸੀ। ਜ਼ਕਰੀਆ ਖਾਨ ਸੁਬੇਗ ਸਿੰਘ ਨੂੰ ਆਪਣੀ ਵਕਾਲਤ ਕਰਨ ਲਈ ਸਿੱਖਾਂ ਕੋਲ ਭੇਜਦਾ ਰਹਿੰਦਾ ਸੀ। ਇੱਕ ਵਾਰੀ ਜਦੋ ਸੁਬੇਗ ਸਿੰਘ ਜੀ ਅੰਮ੍ਰਿਤਸਰ ਵਿਖੇ ਭਰੇ ਦੀਵਾਨ ਵਿੱਚ ਖਲੋ ਕੇ ਸਿੰਘਾਂ ਨੂੰ ਬੇਨਤੀ ਕੀਤੀ ਕਿ ਸਰਕਾਰ ਨੇ ਉਹਨਾਂ ਨੂੰ ਨਵਾਬੀ ਦਾ ਖਿਤਾਬ ਤੇ ਤੋਹਫਾ ਭੇਜਿਆ ਹੈ, ਤਾਂ ਸਿੱਖਾਂ ਇਹ ਕਹਿੰਦਿਆਂ ਹੋਇਆਂ ਸਾਫ ਇਨਕਾਰ ਕਰ ਦਿੱਤਾ ਕਿ ਉਹਨਾਂ ਨੇ ਸਰਕਾਰ ਦੀ ਦਿੱਤੀ ਹੋਈ ਕੋਈ ਚੀਜ਼ ਨਹੀ ਲੈਣੀ ਸਗੋ ਉਹ ਆਪਣੇ ਬਲ ਨਾਲ ਬਾਦਸ਼ਾਹਤ ਲੈਣਗੇ। ਸਾਰਿਆਂ ਨੇ ਇਨਕਾਰ ਕਰ ਦਿੱਤਾ ਪਰ ਭਾਈ ਕਪੂਰ ਸਿੰਘ ਜੋ ਕਿ ਉਸ ਵੇਲੇ ਸਾਧ ਸੰਗਤ ਨੂੰ ਪੱਖਾ ਝੱਲ ਰਿਹਾ ਸੀ, ਨੇ ਖਿੱਲਤ ਨੂੰ ਮੋੜਨਾ ਸਵੀਕਾਰ ਨਾ ਕੀਤਾ, ਸਗੋਂ ਪ੍ਰਵਾਨ ਕਰ ਲਿਆ। ਉਹ ਸੇਵਾਦਾਰ ਤੋਂ ਨਵਾਬ ਕਪੂਰ ਸਿੰਘ ਬਣ ਗਏ। ਇਸ ਨਾਲ ਉਹ ਕਈ ਪਿੰਡਾਂ ਦੇ ਮਾਲਕ ਬਣ ਗਏ। ਥੋੜ੍ਹੇ ਚਿਰ ਪਿਛੋ ਜ਼ਕਰੀਆ ਖਾਨ ਦੀ ਨੀਅਤ

ਖਰਾਬ ਹੋ ਗਈ ਅਤੇ ਉਸ ਨੇ ਨਵਾਬ ਕਪੂਰ ਸਿੰਘ ਕੋਲੋਂ ਜਾਗੀਰ ਖੋਹ ਲਈ। ਜ਼ਕਰੀਆ ਖਾਨ, ਸਿੰਘਾਂ ਨੂੰ ਮਕਰ ਫਰੇਬ ਨਾਲ ਕਮਜ਼ੋਰ ਕਰਨਾ ਚਾਹੁੰਦਾ ਸੀ ਪਰ ਉਹ ਆਪਣੀ ਚਾਲ ਵਿੱਚ ਅਸਫਲ ਰਿਹਾ। ਸਿੰਘਾਂ ਨੇ ਹੋਰ ਲੁੱਟ ਮਾਰ ਸ਼ੁਰੂ ਕਰ ਦਿੱਤੀ।

ਸੁਬੇਗ ਸਿੰਘ ਦਾ ਲੜਕਾ ਸ਼ਾਹਬਾਜ਼ ਸਿੰਘ ਸਕੂਲ ਵਿੱਚ ਪੜ੍ਹਦਾ ਸੀ। ਪੜ੍ਹਦਿਆਂ ਹੋਇਆਂ ਉਹ ਮੌਲਵੀ ਨਾਲ ਝਗੜ ਪਿਆ। ਇਸ ਘਟਨਾ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ 'ਲਾਲ ਏਹਿ ਰਤਨ', ਭਾਗ-1, ਵਿੱਚ ਬੜੇ ਸੁੰਦਰ ਸ਼ਬਦਾਂ ਵਿੱਚ ਇਸ ਤਰ੍ਹਾਂ ਵਰਣਨ ਕੀਤਾ ਹੈ।

*ਜੰਬਰ ਗੋਤ ਸੁਬੇਗ ਸਿੰਘ ਇਕ ਸਿਦਕੀ ਹੁਤੋ ਮਹਾਨੇ।*

*ਸੁਬੇਗ ਸਿੰਘ ਜੰਬਰ ਪਿੰਡ, ਜੰਬਰ ਜਿਨ੍ਹਾਂ ਦਾ ਗੋਤ, ਮਾਝੇ ਦੇ ਰਹਿਣ ਵਾਲੇ ਲਾਹੌਰ ਦੇ ਜ਼ਿਲ੍ਹੇ ਦੇ, ਖ਼ਾਨ ਨਵਾਬ ਕੋਲ ਨੌਕਰ ਸਨ। ਲਾਹੌਰ ਵਿੱਚ ਉਨ੍ਹਾਂ ਦਾ ਲੜਕਾ ਸ਼ਾਹਬਾਜ਼ ਸਿੰਘ ਮਦਰੱਸੇ ਵਿੱਚ ਪੜ੍ਹਦਾ ਸੀ। ਮਦਰੱਸੇ ਵਿੱਚ ਪੜ੍ਹਦਿਆਂ ਮੌਲਵੀਆਂ ਨਾਲ ਝੜਪ ਹੋ ਗਈ।*

*ਉਹਨਾਂ (ਮੁਸਲਮਾਨਾਂ) ਨੇ ਆਖਿਆ,''ਸਿੱਖ ਬੁੱਤ ਪੂਜ।''*

*ਉਹ (ਸ਼ਾਹਬਾਜ਼ ਸਿੰਘ) ਕਹਿੰਦਾ,''ਬੁੱਤ ਪੂਜ ਤੁਸੀ, ਮੱਕਾ ਕੀ ਚੀਜ਼ ਹੈ, ਕਬਰਾਂ ਕੀ ਚੀਜ਼ ਹਨ ਤੁਹਾਡੀਆਂ ਜਿਹਨਾਂ ਨੂੰ ਤੁਸੀ ਪੂਜਦੇ ਹੋ।''*

*ਗੱਲ ਕੋਈ ਨਾ ਆਈ। ਕਾਜ਼ੀ ਨੇ ਆ ਕੇ ਆਖਿਆ ਖ਼ਾਨ ਬਹਾਦਰ ਨੂੰ,''ਮੁੰਡਾ ਬੜਾ ਜ਼ਬਾਨ ਦਰਾਜ਼ ਹੈ, ਇਹਨੂੰ ਮੁਸਲਮਾਨ ਬਣਾਉਣਾ ਚਾਹੀਦਾ ਹੈ।''*

*ਭਾਈ ਸਾਹਿਬ (ਸੁਬੇਗ ਸਿੰਘ ਜੀ) ਨੂੰ ਵੀ ਸੱਦ ਲਿਆ। ਭਾਈ ਸਾਹਿਬ ਨੇ ਆਖਿਆ,''ਮੈਂ ਤੁਹਾਡੇ ਕੋਲ ਕੰਮ ਕਰਦਾ ਹਾਂ, ਗੁਰੂ ਕੇ ਸਿੱਖਾਂ ਵਿੱਚ ਜਾ ਕੇ ਵਕਾਲਤ ਕਰਦਾਂ, ਉਹਨਾਂ ਦੀ ਕੋਈ ਗੱਲ ਤੁਹਾਨੂੰ ਦੱਸਦਾਂ, ਨਵਾਬ ਤੂੰ ਜਾਣਦਾ ਹੈਂ, ਸਿੱਖਾਂ ਦੇ ਮੁੰਡੇ ਵੀ ਕਦੇ ਮੁਸਲਮਾਨ ਹੋ ਸਕਦੇ ਹਨ।''*

*ਨਾਂ ਨਵਾਬ ਹਟਿਆ, ਪਰ ਮੁੰਡੇ ਦੇ ਮੱਥੇ ਵਿੱਚ ਲਿਖਿਆ ਹੋਇਆ ਸੀ—ਮੁਸਲਮਾਨ ਹੋਣਾ। ਜਿਸ ਵੇਲੇ ਲੜਕੇ ਦੇ ਬੰਨ੍ਹ ਕੇ ਕੇਸ ਛੌਂਤ ਨਾਲ, ਉਹਨੂੰ ਮਾਰਿਆ ਉਹ ਕਹਿੰਦਾ,''ਮੈਂ ਮੁਸਲਮਾਨ ਹੋ ਜਾਨਾਂ ਹਾਂ।''*

ਮੁਸਲਮਾਨਾਂ ਦੇ ਘਰ ਤੇ ਸ਼ਾਦੀਆਂ ਹੋ ਗਈਆਂ—ਬਈ ਅੱਜ ਤੱਕ ਇੱਕ ਸਿੱਖ ਨੇ ਵੀ ਨਹੀ ਸੀ ਆਖਿਆ,''ਮੈਂ ਮੁਸਲਮਾਨ ਹੋ ਜਾਨਾਂ ਹਾਂ।'' ਕਿਧਰੇ ਕਤਲ ਹੋ ਗਏ, ਮਾਈਆਂ ਦੀਆਂ ਝੋਲੀਆਂ ਵਿੱਚ ਬੱਚੇ ਕਤਲ ਕਰ ਕਰ ਕੇ ਪਾ ਦਿੱਤੇ ਪਰ ਉਹਨਾਂ ਨੇ ਇਹ (ਮੁਸਲਮਾਨ ਹੋਣਾ) ਮੰਨੀ ਨਹੀ ਸੀ ਗੱਲ।

ਭਾਈ ਸੁਬੇਗ ਸਿੰਘ ਨੂੰ ਬੁਲਾਇਆ ਹਵਾਲਾਤ 'ਚੋਂ। ਸੱਦ ਕੇ, ਸਾਹਮਣੇ ਲੜਕੇ ਨੂੰ ਬੁਲਾ ਕੇ, ਕਹਿੰਦੇ ਹਨ,''ਤੇਰਾ ਮੁੰਡਾ ਤੇ ਮੰਨ ਗਿਆ।''

ਉਹ (ਭਾਈ ਸੁਬੇਗ ਸਿੰਘ) ਕਹਿੰਦਾ,''ਮੇਰੇ ਸਾਹਮਣੇ ਲਿਆਓ।''

ਜਿਸ ਵੇਲੇ ਸਾਹਮਣੇ ਲਿਆਂਦਾ, ਲੜਕੇ ਨੇ ਆਖਿਆ,''ਮੈਂ ਮੁਸਲਮਾਨ ਹੋ ਜਾਨਾਂ ਹਾਂ।''

ਪਰ ਇਹ ਸਿੱਖ ਦਾ ਦਿਲ ਜਾਣਦਾ ਹੈ, ਜਿੰਨੀ ਉਹਦੇ ਦਿਲ ਨੂੰ ਸੱਟ ਵੱਜੀ। ਨੇੜੇ ਹੋ ਕੇ ਦੇਖਿਆ—ਸੁਬੇਗ ਸਿੰਘ ਗੁਰੂ ਦਾ ਸਿੱਖ ਸੀ—ਭਾਈ, ਗਿਆਨ ਸਿੰਘ ਜੀ ਗਿਆਨੀ ਕਹਿੰਦੇ ਹਨ-

ਤੁਰਕ ਹੋਨ ਕੀ ਰੇਖ, ਤਾਹਿ ਕੇ ਮਾਥੇ ਦੇਖੀ।

ਲਿਖਿਆ ਹੈ ਸੀ ਇਹਦੇ ਮੱਥੇ ਵਿੱਚ ਤੁਰਕ ਹੋਣਾ, ਸਿੱਖ ਨੂੰ ਦਿੱਸ ਪਿਆ ਕਿਉਂਕਿ ਸਿੱਖ ਦੇ ਗੁਰੂ ਨੇ ਨੇਤਰ ਬਣਾਏ ਹੋਏ ਸੀ, ਸਾਡੇ ਵਰਗਾ ਅੰਨ੍ਹੀਆਂ ਅੱਖਾਂ ਵਾਲਾ ਸਿੱਖ ਨਹੀ ਸੀ।

ਧਰਿ ਸਤਿਗੁਰੂ ਕਾ ਧਯਾਨ, ਕਾਮ ਯਹਿ ਕੀਨ ਵਿਸੇਖੀ।

ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਨਾਲ ਜੁੜਿਆ, ਧਿਆਨ ਲਗਾਇਆ ਕੀ ਕੰਮ ਕੀਤਾ।

ਸਤਿਨਾਮੁ ਕਹਿ ਰੇਤ ਜਰਾ, ਮੁਖਿ ਤਾਂਕੇ ਪਾਯੋ।

ਇੱਕ ਚੂੰਢੀ ਰੇਤ ਦੀ ਚੁੱਕੀ, ਭਜਨ ਦਾ ਲਿਆ ਨਾਉਂ, ਉਹਦੇ ਮੂੰਹ ਵਿੱਚ ਪਾਈ ਔਰ ਆਪਣੇ ਚਰਨ ਸੱਜੇ ਦਾ ਅੰਗੂਠਾ, ਉਹਦੇ ਮੱਥੇ ਨੂੰ ਲਾ ਦਿੱਤਾ।

ਮੇਖ ਰੇਖ ਮੈ ਮਾਰਿ, ਬਾਲ ਕੀ ਬੁੱਧਿ ਫਿਰਾਈ।<br>
ਗੁਰਸਿੱਖਨ ਮੈ ਸਭਿ ਸਕਤਿ ਹੈ, ਜਾਨੈਂ ਭਾਈ।<br>
ਰੇਖ ਲੇਖ ਕੀ ਮਿਟੀ, ਭੁਜੰਗੀ ਦਈ ਦੁਹਾਈ।<br>
ਮੈਂ ਨਹਿ ਬਨਹੌਂ ਤੁਰਕ, ਜਾਨ ਬੇਸ਼ਕ ਮਮ ਜਾਈ।

ਖ਼ਾਨ ਬਹਾਦੁਰ ਕਹਿੰਦਾ,''ਓਏ ਕੀ ਕੀਤਾ ਓਏ ਸੁਬੇਗ ਸਿਹਾਂ?''

ਸੁਬੇਗ ਸਿੰਘ ਕਹਿੰਦਾ,''ਇਹਦੇ ਮੱਥੇ ਵਿੱਚ ਲਿਖਿਆ ਸੀ ਤੁਰਕ ਹੋਣਾ, ਗੁਰੂ ਦੇ ਹੁਕਮ ਨਾਲ ਮੈਂ ਮੇਟਿਆ ਹੈ।''

ਖ਼ਾਨ ਕਹਿੰਦਾ,''ਤੂੰ ਝੂਠ ਬੋਲਦੈਂ।''

ਸੁਬੇਗ ਸਿੰਘ ਕਹਿੰਦਾ,''ਮੈਂ ਝੂਠ ਨਹੀ ਬੋਲਦਾ, ਦੇਖ ਲੈ।''

ਮੁੜ ਕੇ, ਲੜਕੇ ਨੂੰ ਲਿਜਾ ਕੇ, ਕੇਸ ਬੰਨ੍ਹਕੇ ਛੱਤ ਨਾਲ, ਤਤੀਆਂ ਸੀਖਾਂ ਕਰ ਕਰ ਕੇ ਸਰੀਰ ਨੂੰ ਲਾਈਆਂ, ਲੜਕਾ ਨਹੀ ਮੰਨਿਆ ਮੁਸਲਮਾਨ ਬਨਣਾ। ਗੁਰੂ ਕੇ ਸਿੱਖ ਲਿਖੀ ਹੋਈ ਮੇਟ ਸਕਦੇ ਹਨ।

ਨਵਾਬ ਦੇ ਚਿਤ ਵਿੱਚ ਆਇਆ—ਮੈਂ ਤੈਨੂੰ ਅਜਮਾਊਣੈਂ।

ਪੁਨ ਨਵਾਬ ਨੇ ਕਹਯੋ, ਲੈਹ ਹਮ ਅਬਿ ਅਜ਼ਮਾਈ।
ਘੋੜੀ ਗੱਭਣ ਏਕ, ਤੁਰਤ ਨਾਜ਼ਮ ਮੰਗਵਾਈ।

ਕਹਿੰਦਾ ਹੈ-

ਇਸ ਘੋੜੀ ਕੇ ਕਹੋ ਵਛੇਰਾ ਹੈ ਕਿ ਵਛੇਰੀ।

ਭਾਈ ਸੁਬੇਗ ਸਿੰਘ ਕਹਿੰਦਾ ਹੈ—ਨਾ ਵਛੇਰਾ ਹੈ ਨਾ ਵਛੇਰੀ।

ਧਰਿ ਸਤਿਗੁਰੂ ਕਾ ਧਯਾਨ, ਕਹਯੋ ਸਿੰਘ ਯੋ ਬਿਨ ਦੇਰੀ।
ਨਰ ਖਚਰਾ ਹੈ ਪੇਟ ਮਾਹਿ, ਇਸ ਕੇ ਰੰਗ ਕਾਲਾ।
ਮਾਥਾ ਪਾਊਂ ਸੁਫੈਦ, ਪੇਟ ਪਰ ਲਸਨ ਬਿਸਾਲਾ।
ਸੁਨਿ ਨਵਾਬ ਨੇ ਤੁਰਤ ਪੇਟ ਘੋੜੀ ਚਰਵਾਯੋ।
ਨਿਕਸਯੋ ਖੱਚਰ ਵੈਸ, ਜੈਸ ਬਿਧਿ ਸਿੰਘ ਅਲਾਯੋ।

ਸਿੱਖ ਨੂੰ ਗੁਰੂ ਗੋਬਿੰਦ ਸਿੰਘ ਜੀ ਉੱਤੇ ਈਮਾਨ ਸੀ। ਸਾਡੇ ਇਮਾਨ ਖਰਾਬ ਹੋ ਗਏ ਹਨ। ਜੇ ਅਸੀ ਕਹੀਏ ਕਿਸੇ ਨੂੰ ਬੇਈਮਾਨ ਤਾਂ ਮੰਨਦਾ ਨਹੀ ਪਰ ਆਪਣੇ ਆਪਣੇ ਅੰਦਰ ਅਸੀ ਝਾਤੀਆਂ ਮਾਰੀਏ, ਸਾਡਾ ਹੈ—ਇਮਾਨ ਗੁਰੂ ਉੱਤੇ। ਸਤਿਗੁਰੂ ਸਾਡੇ ਤੇ ਬਖਸ਼ਿਸ਼ ਕਰੇ, ਸਾਨੂੰ ਇਮਾਨ ਬਖਸ਼ੇ, ਸਾਨੂੰ ਸਿਦਕ ਬਖਸ਼ੇ, ਇਹ ਉਹਦੀ ਬਖਸ਼ਸ਼ ਹੈ, ਜੇ ਬਖਸ਼ੇ, ਸਾਡੀ ਕੋਈ ਵਾਹ ਨਹੀਂ, ਅਸੀ ਕੁਛ ਨਹੀ ਕਰ ਸਕਦੇ, ਜੇ ਉਹ ਨਾ ਕਰਾਵੇ।

ਫਿਰ ਨਵਾਬ ਕਹਿੰਦਾ ਹੈ,''ਅੱਛਾ ਭਾਈ ਇਹਦੇ ਤਾਂ ਪੇਟ ਵਿੱਚ ਖੱਚਰਾ ਨਿਕਲਿਆ, ਤੂੰ ਮੈਨੂੰ ਦੱਸ ਮੈਂ ਕਦੋਂ ਮਰਨਾ ਹੈ?''

ਦਿਨ ਪੈਤੀ ਕੇ ਬੀਚ, ਲੇਹੁ ਕਰਿ ਜੋ ਕੁਛ ਕਰਨਾ।

*ਸਿੰਘ ਜੀ ਕਹਯੋ ਸੁਨਾਇ, ਸੂਲ ਸੋਂ ਹੈ ਤੈਂ ਮਰਨਾ।*

*ਸਿੰਘ ਕਹਿੰਦਾ,"ਅੱਜ ਕਰ ਲੈ ਜੋ ਕੁਝ ਕਰਣੈ, ਤੇਰਾ ਪਿਸ਼ਾਬ ਬੰਦ ਹੋ ਜਾਣੈ, ਤੂੰ ਪੈਤੀਆਂ ਦਿਨਾਂ ਨੂੰ ਮਰਨੈ।"*

*ਮਗਰੋਂ ਤਾਰੂ ਸਿੰਘ ਵਾਲਾ ਕੰਮ ਹੋ ਗਿਆ, ਨਵਾਬ ਦਾ ਪਿਸ਼ਾਬ ਬੰਦ ਹੋਇਆ, ਪੈਤੀਵੇਂ ਦਿਨ ਨਵਾਬ ਮਰ ਗਿਆ। ਗੁਰੂ ਕੇ ਸਿੱਖ ਲਿਖੀ ਹੋਈ ਮੇਟ ਦਿੰਦੇ ਹਨ।*

ਜਦੋਂ ਤਾਰੂ ਸਿੰਘ ਦਾ ਜੋੜਾ ਮਾਰਨ ਤੇ ਨਵਾਬ ਦਾ ਬੰਦ ਪਿਸ਼ਾਬ ਖੁਲ੍ਹ ਗਿਆ ਤਾਂ ਨਵਾਬ ਨੇ ਸੁੱਖ ਦਾ ਸਾਹ ਲਿਆ। ਉਸ ਨੇ ਅਨੁਭਵ ਕੀਤਾ ਕਿ ਸਿੱਖ ਬੜੇ ਬਹਾਦਰ ਅਤੇ ਕਰਾਮਾਤੀ ਹਨ। ਖੁਸ਼ ਹੋ ਕੇ ਨਵਾਬ ਨੇ ਸੁਬੇਗ ਸਿੰਘ ਨੂੰ ਕੁਛ ਮੰਗਣ ਵਾਸਤੇ ਕਿਹਾ।

*ਅਬਿ ਸੁਬੇਗ ਸਿੰਘ ਤੁਮ ਕਿਛੁ ਮਾਂਗਹੁ, ਦੈਨ ਜੋਗ ਜੋ ਮੋ ਪੈ।*
*ਸਿੰਘ ਜੀ ਕਹਿਯੋ ਦੇਹੁ ਕੁਟਵਾਲੀ, ਹਮ ਕੋ ਹੈ ਯਹਿ ਤੈ ਪੈ।*
*ਮਾਨਿ ਨਿਬਾਬ ਤਬੈ ਕੁਟਵਾਲੀ ਦੀਨੀ ਸਿੰਘ ਜੀ ਤਾਈ।*
*ਬਰਸ ਏਕ ਅਰਸਾ ਕਰ ਲੀਨਾ ਵਿਚ ਲਾਹੌਰ ਤਦਾਈ।*

ਸੁਬੇਗ ਸਿੰਘ ਨੇ ਲਾਹੌਰ ਦੀ ਕੋਤਵਾਲੀ ਮੰਗੀ। ਨਵਾਬ ਨੇ ਤੁਰੰਤ ਸਵੀਕਾਰ ਕਰ ਲਿਆ। ਕੁਝ ਦਿਨਾਂ ਪਿਛੋਂ ਭਾਈ ਸੁਬੇਗ ਸਿੰਘ ਅਤੇ ਤਾਰੂ ਸਿੰਘ ਦੇ ਦਿੱਤੇ ਸਰਾਪ ਅਨੁਸਾਰ ਨਵਾਬ ਮਰ ਗਿਆ। ਸੁਬੇਗ ਸਿੰਘ ਨੇ ਲਾਹੌਰ ਦੇ ਕੋਤਵਾਲੀ ਦੇ ਪਾਸ ਸਾਰੇ ਸਿੱਖਾਂ ਦੇ ਸਿਰ, ਜਿਹੜੇ ਦੀਵਾਰਾਂ ਵਿੱਚ ਚਿਣਵਾਏ ਹੋਏ ਸਨ, ਉਹਨਾਂ ਸਾਰਿਆਂ ਨੂੰ ਕਢਵਾਕੇ ਉਹਨਾਂ ਦਾ ਸਸਕਾਰ ਕਰਵਾਇਆ ਅਤੇ ਉੱਥੇ ਸ਼ਹੀਦ ਗੰਜ ਬਣਾਇਆ। ਕੁਤਵਾਲ ਦੀ ਪਦਵੀ ਤੇ ਰਹਿੰਦਿਆਂ ਹੋਇਆਂ ਸਰਕਾਰੀ ਜ਼ਬਰ, ਜ਼ੁਲਮ ਅਤਿਆਚਾਰ ਤੇ ਰੋਕ ਲਗਾ ਦਿੱਤੀ। ਗਊ ਬੱਧ ਬੰਦ ਕਰਵਾ ਦਿੱਤੀ। ਸੰਖ ਵਜਾਉਣ ਅਤੇ ਮੰਦਰਾਂ ਵਿੱਚ ਪੋਥੀਆਂ ਤੋਂ ਪਾਠ ਕਰਵਾਉਣ ਦੀ ਰੋਕ ਹਟਾ ਦਿੱਤੀ। ਹਿੰਦੂ ਇਸਤ੍ਰੀਆਂ ਤੇ ਹੋ ਰਹੇ ਜ਼ੁਲਮਾਂ ਦਾ ਖ਼ਾਤਮਾ ਕੀਤਾ।

ਜ਼ਕਰੀਆ ਖ਼ਾਨ ਦੀ ਮੌਤ ਸੰਮਤ 1802 ਵਿੱਚ ਹੋਈ। ਮਰਨ ਤੋਂ ਬਾਅਦ ਉਸ ਦਾ ਪੁੱਤਰ ਵਿਜੈ ਖਾਂ ਲਾਹੌਰ ਦਾ ਗਵਰਨਰ ਬਣ ਗਿਆ। ਕਾਜ਼ੀਆਂ ਨੂੰ ਸੁਬੇਗ ਸਿੰਘ ਦੇ ਕੰਮ ਚੰਗੇ ਨਾ ਲੱਗੇ। ਉਨ੍ਹਾਂ ਨੇ ਵਿਜੈ ਖ਼ਾਨ ਕੋਲ ਇਸਦੀ ਚੁਗਲੀ ਕੀਤੀ ਇਸਦੇ ਵਿਰੁੱਧ ਉਸਦੇ ਕੰਨ ਭਰ ਦਿੱਤੇ ਅਤੇ ਉਸ ਨੂੰ ਸੁਬੇਗ ਸਿੰਘ ਦੇ ਵਿਰੁੱਧ ਕਰ ਦਿੱਤਾ। ਸੁਬੇਗ ਸਿੰਘ ਅਤੇ ਸ਼ਾਹਬਾਜ਼

ਸਿੰਘ ਦੋਹਾਂ ਨੂੰ ਕੈਦ ਕਰ ਲਿਆ ਗਿਆ। ਉਹਨਾਂ ਦੋਹਾਂ ਪਿਓ ਪੁੱਤਰ ਨੂੰ ਮੁਸਲਮਾਨ ਬਨਣ ਲਈ ਮਜ਼ਬੂਰ ਕੀਤਾ। ਉਹਨਾਂ ਨੂੰ ਕਈ ਕਿਸਮਾਂ ਦੇ ਲਾਲਚ ਦਿੱਤੇ ਗਏ ਪਰ ਉਹ ਤਾਂ ਆਪਣੇ ਧਰਮ ਵਿੱਚ ਪੂਰੇ ਸਨ। ਅਖੀਰ ਉਹਨਾਂ ਦੋਹਾਂ ਨੂੰ ਲਾਹੌਰ ਵਿਖੇ (1802 ਬਿਕ੍ਰਮੀ) ਸੰਨ 1745 ਵਿੱਚ ਸ਼ਹੀਦ ਕਰ ਦਿੱਤਾ ਗਿਆ। ਇਸ ਸਮੇ ਸ਼ਾਹਬਾਜ਼ ਸਿੰਘ ਦੀ ਆਯੂ ਸਿਰਫ 18 ਸਾਲ ਦੀ ਸੀ। ਇਸ ਬਾਰੇ ਗਿਆਨੀ ਗਿਆਨ ਸਿੰਘ ਜੀ ਪੰਥ ਪ੍ਰਕਾਸ਼ ਵਿੱਚ ਇਸ ਤਰ੍ਹਾਂ ਲਿਖਦੇ ਹਨ-

*ਤਬੈ ਜਲਾਦ ਪਕਰਨੇ ਲਾਗੇ।*
*ਸਿੰਘ ਚਲੇ ਖੁਦਹੀ ਹੁਇ ਆਗੇ।*
*ਮੁਖ ਪਰ ਲਾਲੀ ਚੜ੍ਹੀ ਅਪਾਰੇ।*
*ਧਰਮ ਰਖ ਯੋਜਿਨ ਤਨ ਨਿਜ ਵਾਰੇ।*
*ਦੋਨੋ ਸਬਦ ਗਾਵਤ ਜਾਹੀਂ।*
*ਖਲਕਤ ਪਿਖ ਰੋਵਤ ਬਿਸਮਾਹੀਂ।*
*ਜਾਇਨਿ ਖਾਸ ਚੌਕ ਕੇ ਮਾਹੈ।*
*ਬੈਠੇ ਉਭੇ ਚੌਕੜੀ ਲਾਹੈ।*
*ਧਯਾਨ ਰਿਦੇ ਗੁਰੂ ਮੂਰਤਿ ਧਾਰੈ।*
*ਸੀਸ ਦੁਹਿਨ ਕੇ ਤੁਰਤ ਉਤਾਰੇ।*
*ਤਨ ਤਜ ਗੁਰੂ ਪੁਰ ਸਿੰਘ ਪਧਾਰੇ।*
*ਮਚਯੋ ਸ਼ਹਿਰ ਮੈ ਹਾਹਾ ਕਾਰੇ।*

# 13

## ਭਾਈ ਮਨੀ ਸਿੰਘ

ਭਾਈ ਮਨੀ ਸਿੰਘ ਜੀ ਸਿੱਖ ਸ਼ਹੀਦਾਂ ਦੇ ਇਤਿਹਾਸ ਵਿੱਚ ਪ੍ਰਮੁੱਖ ਸਥਾਨ ਰੱਖਦੇ ਹਨ। ਭਾਈ ਜੀ ਦਾ ਜਨਮ ਪਿੰਡ ਕੈਬੋਵਾਲ ਜ਼ਿਲ੍ਹਾ ਪਟਿਆਲਾ, ਪਿਤਾ ਕਾਲੂ ਅਤੇ ਮਾਤਾ ਦਇਆ ਕੌਰ ਦੇ ਗ੍ਰਹਿ ਵਿਖੇ ਹੋਇਆ। ਇਹ ਦੁੱਲਟ ਗੋਤ ਦੇ ਜੱਟ ਚੌਧਰੀ ਸਨ। ਇਹਨਾਂ ਦੇ ਮਾਤਾ ਪਿਤਾ ਨੇ ਆਪਣੇ ਪੰਜ ਸਾਲ ਦੇ ਸੁਪੁੱਤਰ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਵਿੱਚ ਸਮਰਪਿਤ ਕਰ ਦਿੱਤਾ। ਇਹਨਾਂ ਨੂੰ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਬਚਪਨ ਦੇ ਸਾਥੀ ਅਤੇ ਅਨਿੰਨ ਸੇਵਕ ਹੋਣ ਦਾ ਸੁਭਾਗ ਪ੍ਰਾਪਤ ਸੀ।

ਭਾਈ ਜੀ ਬਾਲ ਅਵਸਥਾ ਵਿੱਚ ਹੀ ਸਤਿਗੁਰੂ ਜੀ ਦੀ ਸ਼ਰਨ ਵਿੱਚ ਆ ਗਏ। ਇਹਨਾਂ ਨੇ ਸਾਰੀ ਉਮਰ ਵਿਆਹ ਨਹੀਂ ਕਰਾਇਆ ਅਤੇ ਜਤੀ ਦੇ ਰੂਪ ਵਿੱਚ ਸਾਰੀ ਆਯੂ ਭੋਗੀ। ਇਹ ਗੁਰੂ ਗੋਬਿੰਦ ਸਿੰਘ ਜੀ ਤੋਂ ਸੱਤ ਵਰ੍ਹੇ ਛੋਟੇ ਸਨ। ਇਹਨਾਂ ਨੇ ਜਦੋਂ ਸਤਿਗੁਰੂ ਜੀ ਦੇ ਦਰਸ਼ਨ ਕੀਤੇ ਤਾਂ ਉਹਨਾਂ ਦੇ ਚਰਨਾਂ ਦੇ ਅਨਿੰਨ ਸੇਵਕ ਬਣ ਗਏ। ਜਦੋਂ ਮਾਤਾ ਪਿਤਾ ਘਰ ਵਾਪਸ ਪਰਤਣ ਲੱਗੇ ਤੇ ਬਾਲਕ ਮਨੀਆ ਸਤਿਗੁਰੂ ਜੀ ਕੋਲ ਦੌੜ ਕੇ ਪਹੁੰਚ ਗਿਆ ਅਤੇ ਰੋਣਾ ਸ਼ੁਰੂ ਕਰ ਦਿੱਤਾ ਕਿਉਂਕਿ ਉਹ ਅਪਣੇ ਮਾਤਾ ਪਿਤਾ ਨਾਲ ਨਹੀਂ ਜਾਣਾ ਚਾਹੁੰਦਾ ਸੀ। ਸਤਿਗੁਰੂ ਜੀ ਨੇ ਉਹਨਾਂ ਦੇ ਮਾਪਿਆ ਨੂੰ ਹੁਕਮ ਕੀਤਾ ਕਿ ਉਹ ਉਸ ਨੂੰ ਉੱਥੇ ਹੀ ਰਹਿਣ ਦੇਣ। ਮਾਤਾ ਪਿਤਾ ਨੇ ਹੁਕਮ ਮੰਨ ਲਿਆ ਅਤੇ ਬਾਲਕ ਨੂੰ ਸਤਿਗੁਰੂ ਜੀ ਦੀ ਸ਼ਰਨ ਵਿੱਚ ਹੀ ਰਹਿਣ ਦਿੱਤਾ। ਜਦੋਂ ਭਾਈ ਜੀ ਪੰਦਰਾਂ ਸਾਲਾਂ ਦੇ ਹੋਏ, ਸਤਿਗੁਰੂ ਜੀ ਨੇ ਉਹਨਾਂ ਨੂੰ ਗੁਰਮੁਖੀ ਅੱਖਰ ਪੜ੍ਹਾਉਣ ਲਗਾ ਦਿੱਤਾ। ਉਮਰ ਨਾਲ ਸਤਿਗੁਰੂ ਜੀ ਨੇ ਭਾਈ ਜੀ ਨੂੰ ਹੁਕਮ ਕੀਤਾ,''ਮਨੀਆਂ, ਲੰਗਰ ਦੇ ਭਾਂਡੇ ਮਾਂਜਿਆ ਕਰ, ਜਿਉਂ ਜਿਉਂ ਭਾਂਡੇ ਮਾਂਜੇਗਾ ਤੇਰੀ ਬੁੱਧੀ ਨਿਰਮਲ ਹੋ ਜਾਵੇਗੀ।''

*ਪਢਨ ਗੁਰਮੁਖੀ ਗੁਰੈ ਲਗਾਯਾ। ਭਾਂਜਨ ਮਾਂਜਨ ਸੇਵਾ ਲਾਯਾ।*
*ਸ੍ਰੀ ਮੁਖ ਤੇਂ ਫਰਮਾਯੋ ਐਸੇ। ਤੂੰ ਬਰਤਨ ਮਾਂਜੈ ਗੋ ਜੈਸੇ।*
*ਤੈਸ ਬੁੱਧਿ ਹ੍ਵੈ ਸੁੱਧਿ ਤੁਮਾਰੀ। ਪੈਹੈ ਬਿੱਦਯਾ ਸੁਖਦ ਉਦਾਰੀ।*

ਜਦੋਂ ਕੁਝ ਪੜ੍ਹਨ ਯੋਗ ਹੋ ਗਏ, ਸਤਿਗੁਰੂ ਜੀ ਨੇ ਪੁਸਤਕਾਂ ਦੀ ਦੇਖ-ਭਾਲ ਅਤੇ ਸੰਭਾਲ ਦੀ ਸੇਵਾ ਬਖਸ਼ੀ। ਸੱਚੇ ਪਾਤਿਸ਼ਾਹ ਜੀ ਜਿਹੜੇ ਉਪਦੇਸ਼ ਦਿੰਦੇ ਭਾਈ ਜੀ ਬੜੀ ਦ੍ਰਿੜਤਾ ਅਤੇ ਸ਼ਰਧਾ ਨਾਲ ਨਿਭਾਉਂਦੇ। ਭਾਈ ਜੀ ਹਮੇਸ਼ਾ ਭਜਨ ਬਾਣੀ ਅਤੇ ਨਾਮ ਸਿਮਰਨ ਵਿੱਚ ਜੁੱਟੇ ਰਹਿਣ ਕਰਕੇ ਸਾਧ ਬ੍ਰਿਤੀ ਦੀ ਅਵਸਥਾ ਨੂੰ ਪਹੁੰਚ ਗਏ ਅਤੇ ਕਦੇ ਵੀ ਸ਼ਸ਼ਤਰਾਂ ਨੂੰ ਹੱਥ ਨਾ ਲਗਾਇਆ। ਜਦੋਂ ਸਤਿਗੁਰੂ ਜੀ ਨੇ ਅਨੰਦਪੁਰ ਸਾਹਿਬ ਦਾ ਕਿਲਾ ਸੰਮਤ 1761 ਵਿੱਚ ਛੱਡਿਆ, ਸਤਿਗੁਰੂ ਜੀ ਦੀ ਆਗਿਆ ਅਨੁਸਾਰ ਇਹ ਮਾਤਾ ਸਾਹਿਬ ਦੇਵਾਂ ਅਤੇ ਮਾਤਾ ਸੁੰਦਰੀ ਜੀ ਦੇ ਨਾਲ ਦਿੱਲੀ ਪਹੁੰਚ ਗਏ।

ਇਹਨਾਂ ਨੂੰ ਦਿੱਲੀ ਵਿਖੇ ਮਾਤਾ ਸੁੰਦਰੀ ਅਤੇ ਸਾਹਿਬ ਦੇਵਾਂ ਜੀ ਦੀ ਸੇਵਾ ਕਰਨ ਦਾ ਸ਼ੁਭ ਅਵਸਰ ਪ੍ਰਾਪਤ ਹੋਇਆ। ਮਾਤਾ ਸੁੰਦਰੀ ਜੀ ਭਾਈ ਮਨੀ ਸਿੰਘ ਜੀ ਦੀ ਸੇਵਾ ਤੋਂ ਅਤਿ ਪ੍ਰਭਾਵਤ ਹੋਏ ਅਤੇ ਇਹਨਾਂ ਦੀ ਵਿਦਵਤਾ ਨੂੰ ਧਿਆਨ ਵਿੱਚ ਰੱਖਦਿਆਂ ਹੋਇਆਂ ਸੰਮਤ 1778 ਵਿੱਚ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਜੀ ਦਾ ਗ੍ਰੰਥੀ ਨਿਯੁਕਤ ਕਰ ਦਿੱਤਾ। ਭਾਈ ਜੀ ਅਤਿ ਵਿਦਵਾਨ ਸਨ। ਇਹਨਾਂ ਦੀਆਂ ਦੋ ਰਚਨਾਵਾਂ, ਗਿਆਨ ਰਤਨਾਵਲੀ ਅਤੇ ਭਗਤ ਰਤਨਾਵਲੀ ਪ੍ਰਮੁੱਖ ਹਨ।

ਅੰਮ੍ਰਿਤਸਰ ਰਹਿੰਦਿਆਂ ਹੋਇਆ ਭਾਈ ਜੀ ਨੇ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦੀ ਨਵੀਂ ਬੀੜ ਤਿਆਰ ਕੀਤੀ ਜਿਸ ਵਿੱਚ ਸਾਰੇ ਗੁਰੂਆਂ ਦੀ ਬਾਣੀ ਚੁਣ ਕੇ ਰਾਗਾਂ ਅਨੁਸਾਰ ਕਰ ਦਿੱਤੀ। ਸਾਰੇ ਭਗਤਾਂ ਦੀ ਬਾਣੀ ਨੂੰ ਵੀ ਰਾਗਾਂ ਦੇ ਅਨੁਸਾਰ ਕ੍ਰਮਵਾਰ ਕਰ ਦਿੱਤਾ। ਇਹ ਸਭ ਕੁਝ ਕਰਨ ਕਰਕੇ ਭਾਈ ਜੀ ਨੂੰ ਸਾਧ ਸੰਗਤ ਨੇ ਸਰਾਪ ਦਿੱਤਾ।

*ਤੈਂ ਮਨਮਤਿ ਬੇਅਦਬੀ ਭਾਰੀ। ਕਰੀ ਕਾਹਿ ਜੋ ਰੀਤਿ ਬਿਗਾਰੀ।*
*ਯਾਂ ਤੇ ਤੈਂ ਜਯੋਂ ਅੰਗ ਹਿਲਾਏ। ਗੁਰੂ ਗ੍ਰੰਥਿ ਕੇ ਜੁਦੇ ਕਰਾਏ।*
*ਬੰਦ ਬੰਦ ਤੇਰਾ ਜਬਿ ਜੁਦਾ। ਥੈ ਹੈ ਤਬਿ ਪੈ ਹੈਂ ਤੂੰ ਮੁਦਾ।*

ਪੰਜਾਬ 'ਚ ਅੰਮ੍ਰਿਤਸਰ ਵਿਖੇ ਬੜੇ ਚਿਰ ਤੋਂ ਮੁਗਲਾਂ ਨੇ ਸ੍ਰੀ ਹਰਿਮੰਦਰ ਸਾਹਿਬ ਵਿੱਚ ਦੀਪਮਾਲਾ ਕਰਨ ਦੀ ਮਨਾਹੀ ਕੀਤੀ ਹੋਈ ਸੀ। ਭਾਈ ਜੀ

ਦਾ ਜੀਅ ਕੀਤਾ ਕਿ ਦੀਪਾਵਲੀ ਦੇ ਸ਼ੁਭ ਅਵਸਰ ਤੇ ਸ੍ਰੀ ਹਰਿਮੰਦਰ ਸਾਹਿਬ ਜੀ ਨੂੰ ਦੀਪਾਂ ਨਾਲ ਸਜਾਇਆ ਜਾਵੇ ਅਤੇ ਦੂਰ ਦੁਰੇਡਿਉਂ ਸਾਧ ਸੰਗਤ ਨੂੰ ਸੱਦਾ ਪਤੱਰ ਭੇਜ ਕੇ ਬੁਲਾਇਆ ਜਾਵੇ। ਇਸ ਉਦੇਸ਼ ਦੀ ਪੂਰਤੀ ਲਈ ਭਾਈ ਜੀ ਨੇ ਸ੍ਰੀ ਅੰਮ੍ਰਿਤਸਰ ਦੇ ਹਾਕਮ ਅਬਦੁਲ ਖਾਨ ਨਾਲ ਸੰਮਤ 1794 ਵਿੱਚ ਇਹ ਸਮਾਗਮ ਕਰਨ ਦੀ ਆਗਿਆ ਮੰਗੀ। ਹਾਕਮ ਅਬਦੁਲ ਨੇ ਲਾਹੌਰ ਦੇ ਸੂਬੇ ਨਾਲ ਗੱਲ ਬਾਤ ਕੀਤੀ। ਸੂਬੇ ਨੇ ਦੀਪਮਾਲਾ ਦਾ ਸਮਾਗਮ ਕਰਨ ਦੀ ਆਗਿਆ ਦੇ ਦਿੱਤੀ ਅਤੇ ਨਾਲ ਹੀ ਇਹ ਮੰਗ ਕੀਤੀ ਕਿ ਭਾਈ ਜੀ ਨੂੰ 5000 ਰੁਪਏ ਦੇਣੇ ਪੈਣਗੇ। ਭਾਈ ਜੀ ਨੇ ਇਹ ਸ਼ਰਤ ਪ੍ਰਵਾਨ ਕਰ ਲਈ। ਇਸ ਅਵਸਰ ਤੇ ਦੂਰੋਂ ਦੂਰੋ ਸੰਗਤਾਂ ਨੇ ਨਿਮੰਤ੍ਰਣ ਪਤੱਰ ਮਿਲਣ ਤੇ ਸ੍ਰੀ ਅੰਮ੍ਰਿਤਸਰ ਪਹੁੰਚਣ ਦੇ ਪ੍ਰੋਗ੍ਰਾਮ ਬਣਾਏ। ਇਸ ਦੀ ਭਿਣਖ ਸੂਬਾ ਲਾਹੌਰ ਦੇ ਕੰਨਾਂ ਵਿੱਚ ਪੈ ਗਈ। ਉਸ ਨੇ ਇਸ ਮੌਕੇ ਦਾ ਲਾਭ ਉਠਾਉਣਾ ਚਾਹਿਆ, ਕਿਉਂਕਿ ਉਸਦੇ ਦਿਲ ਵਿੱਚ ਖੋਟ ਆ ਗਈ ਕਿ ਇਸ ਤੋਂ ਵੱਧ ਸਿੰਘਾਂ ਨੂੰ ਫੜਨ ਦਾ ਹੋਰ ਕਿਹੜਾ ਅਵਸਰ ਹੋ ਸਕਦਾ ਹੈ। ਲਖਪਤ ਦੀਵਾਨ ਦੇ ਅਧੀਨ ਹਜ਼ਾਰਾਂ ਦੀ ਗਿਣਤੀ ਵਿੱਚ ਫੌਜਾਂ ਨੇ ਸ੍ਰੀ ਅੰਮ੍ਰਿਤਸਰ ਨੂੰ ਘੇਰਾ ਪਾ ਲਿਆ। ਇਸ ਸਾਜਿਸ਼ ਦਾ ਪਤਾ ਸਿੰਘਾਂ ਨੂੰ ਵੀ ਲੱਗ ਗਿਆ। ਇਸ ਲਈ ਉਹ ਵੀ ਅੰਮ੍ਰਿਤਸਰ ਨਾ ਗਏ, ਜਿਸ ਕਰਕੇ ਚੜ੍ਹਾਵਾ ਵੀ ਇੱਕਤ੍ਰ ਨਾ ਹੋਇਆ। ਸੂਬੇ ਨੇ ਭਾਈ ਮਨੀ ਸਿੰਘ ਜੀ ਨੂੰ 5000 ਰੁਪਏ ਦੇਣ ਦਾ ਹੁਕਮ ਕੀਤਾ। ਪਰ ਭਾਈ ਜੀ ਨੇ ਸਾਫ ਇਨਕਾਰ ਕਰ ਦਿੱਤਾ। ਸੂਬਾ, ਭਾਈ ਮਨੀ ਸਿੰਘ ਕੋਲੋਂ ਬਦਲਾ ਲੈਣਾ ਚਾਹੁੰਦਾ ਸੀ ਇਸ ਲਈ ਭਾਈ ਮਨੀ ਸਿੰਘ ਜੀ ਨੂੰ ਆਖਿਆ ਕਿ ਉਹ ਇਸਲਾਮ ਕਬੂਲ ਕਰ ਲੈਣ, ਪਰ ਭਾਈ ਜੀ ਨੇ ਸਾਫ਼ ਇਨਕਾਰ ਕਰ ਦਿੱਤਾ। ਇਸ ਅਪਰਾਧ ਲਈ ਭਾਈ ਜੀ ਨੂੰ ਗ੍ਰਿਫਤਾਰ ਕਰ ਲਿਆ ਗਿਆ। ਸੂਬੇ ਦੇ ਸਮੁੱਖ ਪੇਸ਼ ਹੋਣ ਤੇ ਫਿਰ 5000 ਰੁਪਿਆਂ ਦੀ ਮੰਗ ਕੀਤੀ। ਭਾਈ ਜੀ ਨੇ ਨਿਧੜਕ ਹੋ ਕੇ ਉੱਤਰ ਦਿੱਤਾ ਕਿ ਸੂਬੇ ਦੀ ਸਾਜਿਸ਼ ਕਰਕੇ ਹੀ ਨਾ ਤੇ ਸਾਧ ਸੰਗਤ ਹੀ ਇਕੱਠੀ ਹੋ ਸਕੀ ਅਤੇ ਨਾ ਹੀ ਪੈਸਾ। ਭਾਈ ਜੀ ਨੂੰ ਡਰਾਇਆ ਧਮਕਾਇਆ ਗਿਆ ਅਤੇ ਬਾਰ ਬਾਰ ਇਸਲਾਮ ਕਬੂਲ ਕਰਨ ਲਈ ਮਜਬੂਰ ਕੀਤਾ ਗਿਆ। ਪਰ ਇੱਕ ਪੂਰਨ ਗੁਰਸਿੱਖ ਆਪਣੇ ਪਿਆਰੇ ਧਰਮ ਨੂੰ ਛੱਡ ਕੇ ਇਸਲਾਮ ਕਿਵੇਂ ਕਬੂਲ ਕਰ ਸਕਦਾ ਸੀ? ਇਸ ਲਈ ਕਾਜ਼ੀ ਨੇ ਉਸਦੇ ਬੰਦ ਬੰਦ ਕੱਟਣ ਲਈ ਹੁਕਮ ਕੀਤਾ। ਆਪ ਅਡੋਲ ਅਵਸਥਾ

ਵਿੱਚ ਰਹੇ। ਆਪ ਜੀ ਦੇ ਚਿਹਰੇ ਤੇ ਨਾ ਕੋਈ ਸ਼ਿਕਨ ਸੀ ਅਤੇ ਨਾ ਹੀ ਕੋਈ ਸ਼ਿਕਵਾ। ਉਹਨਾਂ ਦਾ ਮੁੱਖ ਹਸੂੰ-ਹਸੂੰ ਕਰ ਰਿਹਾ ਸੀ ਅਤੇ ਉਹ ਆਪਾ ਵਾਰਨ ਲਈ ਤਿਆਰ ਬਰ ਤਿਆਰ ਸਨ। ਜੱਲਾਦ ਨੇ ਬਾਂਹ ਕੱਟਣ ਦੀ ਕੋਸ਼ਿਸ਼ ਕੀਤੀ। ਭਾਈ ਜੀ ਨੇ ਜੱਲਾਦ ਨੂੰ ਚੇਤੇ ਕਰਵਾਇਆ ਕਿ ਉਸਨੂੰ ਬੰਦ ਬੰਦ ਕੱਟਣ ਲਈ ਹੁਕਮ ਹੋਇਆ ਹੈ।

ਜਦੋਂ ਭਾਈ ਜੀ ਸਤਿਗੁਰੂ ਜੀ ਦਾ ਭਾਣਾ ਮਿੱਠਾ ਮੰਨ ਕੇ, ਆਪਣੇ ਸਰੀਰ ਦਾ ਬੰਦ ਬੰਦ ਕਟਵਾ ਰਹੇ ਸਨ, ਉਹਨਾਂ ਦੇ ਬੁੱਲਾਂ ਤੇ ਜਪੁਜੀ ਸਾਹਿਬ ਦੇ ਪਾਠ ਦਾ ਉਚਾਰਨ ਹੋ ਰਿਹਾ ਸੀ। ਉਸ ਵੇਲੇ ਸ਼ਹੀਦ ਸਿੰਘ ਭਾਈ ਜੀ ਨੂੰ ਸਾਖਿਆਤ ਰੂਪ ਵਿੱਚ ਦਰਸ਼ਨ ਦੇ ਰਹੇ ਸਨ, ਅਤੇ ਨਾਲ ਹੀ ਉਹਨਾ ਦਾ ਪ੍ਰੀਤਮ ਪਿਆਰਾ ਆਪਣੇ ਦਰਸ਼ਨਾਂ ਦੀ ਦਾਤ ਬਖਸ਼ ਕੇ ਉਹਨਾਂ ਦੀ ਸ਼ਹੀਦੀ ਨੂੰ ਸੁਖਦਾਈ ਬਣਾ ਰਿਹਾ ਸੀ।

*ਅਰ ਸ਼ਹੀਦ ਸਿੰਘ ਦਸਮ ਗੁਰੂ ਕੇ ਇਕ ਦਿਸ ਖੜ੍ਹੇ ਨਿਹਾਰੈ।*
*ਨਜ਼ਰ ਮਨੀ ਸਿੰਘ ਕੇ ਸਭਿ ਆਵੈ ਹ੍ਵੈ ਖੁਸ਼ਿ ਅੰਗ ਕਟਾਵੈ।*
*ਇਕ ਇਕ ਲਾਇ ਰਹਯੋ ਗੁਰੁ ਪਗ ਦਿਸ ਜਾਵਨ ਤਹੀ ਚਹਾਵੈ।*

ਜਦੋਂ ਉਹਨਾਂ ਦਾ ਸੀਸ ਧੜ ਤੋਂ ਵੱਖਰਾ ਹੋ ਗਿਆ ਤਾਂ ਉਸ ਵਿੱਚੋਂ ਭੀ ਜਪੁਜੀ ਸਾਹਿਬ ਦਾ ਪਾਠ ਸੁਣਾਈ ਦਿੰਦਾ ਰਿਹਾ। ਇਸ ਤਰ੍ਹਾਂ ਜਪੁਜੀ ਸਾਹਿਬ ਦਾ ਪਾਠ ਸੰਪੂਰਣ ਕਰਕੇ ਜ਼ਾਲਮਾਂ ਨੂੰ ਹੈਰਾਨ ਪਰੇਸ਼ਾਨ ਕਰ ਦਿੱਤਾ। ਸਾਰੇ ਉਹਨਾਂ ਦੀ ਉੱਚ ਅਧਿਆਤਮਕ ਅਵਸਥਾ ਤੇ, ਐਨੇ ਕਸ਼ਟ ਸਹਾਰਦੇ ਹੋਏ ਸੀ ਤੁਕ ਨਾ ਉਚਾਰਣ ਤੇ ਲੋਕ ਅਸ਼ ਅਸ਼ ਕਰ ਉਠੇ।

*ਕਰਨੀ ਜੈਸ ਮਨੀ ਸਿੰਘ ਕੀਨੀ।*
*ਐਸੀ ਕਰੀ ਨ ਕਿਨਹੂੰ ਪੀਨੀ।*
*ਬੈਠਿ ਕਟਾਏ ਨਿਜ ਸਭਿ ਅੰਗਾ।*
*ਜਰਾ ਸਿਦਕ ਨਹਿੰ ਕੀਨ ਵਿਭੰਗਾ।*

ਸੰਮਤ 1794 ਨੂੰ ਲਾਹੌਰ ਦੇ ਕਿਲੇ ਪਾਸ ਨਿਕਾਸ਼ ਚੌਕ ਵਿੱਚ ਭਾਈ ਮਨੀ ਸਿੰਘ ਜੀ ਦੇ ਸੁੰਦਰ ਸੁਡੋਲ ਸਰੀਰ ਨੂੰ ਬੰਦ-ਬੰਦ ਕਰਕੇ ਕੱਟਿਆ ਗਿਆ ਅਤੇ ਇਸ ਤਰ੍ਹਾਂ ਭਾਈ ਜੀ ਨੇ ਆਪਣੇ ਦੇਸ਼ ਅਤੇ ਧਰਮ ਦੀ ਖ਼ਾਤਰ ਆਪਾ ਬਲੀਦਾਨ ਕੀਤਾ।

# 14

## ਅੰਮ੍ਰਿਤਸਰ ਦਾ ਸ਼ਹੀਦੀ ਸਾਕਾ

ਅੰਮ੍ਰਿਤਸਰ ਦੀ ਪਵਿੱਤਰ ਪਾਵਨ ਧਰਤੀ ਦਾ ਨਾਮ ਲੈਂਦਿਆਂ ਹੀ, ਜਿੱਥੇ ਇੱਕ ਪਾਸੇ ਆਤਮਾ ਅਧਿਆਤਮਕ ਮਹਾਪੁਰਖਾਂ ਦੇ ਦਰਸ਼ਨ ਕਰਕੇ ਅਨੰਦ ਵਿਭੋਰ ਹੋ ਜਾਂਦੀ ਹੈ, ਉੱਥੇ ਉੱਥੋਂ ਦੀ ਭੂਮੀ ਵਿਖੇ ਡੁਲ੍ਹੇ ਹੋਏ ਸ਼ਹੀਦਾਂ ਦਾ ਖੂਨ, ਉਹਨਾਂ ਦੇ ਮਹਾਨ ਕਾਰਨਾਮੇ ਅਤੇ ਕੁਰਬਾਨੀਆਂ ਦਾ ਇਤਿਹਾਸ ਸਾਕਾਰ ਹੋ ਜਾਂਦਾ ਹੈ। ਇਸ ਧਰਤੀ ਨੂੰ ਕਦੇ ਮੁਗਲ ਸਮਰਾਟਾਂ ਦਾ ਜ਼ਬਰ ਜ਼ੁਲਮ ਸਹਿਣਾ ਪਿਆ ਅਤੇ ਧਰਮ ਦੇ ਰਖਵਾਲਿਆਂ ਨੂੰ ਧਰਮ ਤੋਂ ਹਟਾ ਕੇ ਪਤਿਤ ਕਰਨ ਦੇ ਹੁਕਮਨਾਮੇ ਜਾਰੀ ਕੀਤੇ ਗਏ। ਉਹਨਾਂ ਨੂੰ ਅਨੇਕਾਂ ਤਸੀਹੇ, ਕਸ਼ਟ ਦਿੱਤੇ ਗਏ ਪਰ ਉਹ ਰਤਾ ਭਰ ਵੀ ਨਾ ਡੋਲੇ। ਉਹਨਾਂ ਆਪਣੇ ਧਰਮ, ਈਮਾਨ ਦੀ ਰੱਖਿਆ ਕਰਨ ਲਈ, ਹੱਸ ਹੱਸ ਆਪਾ ਵਾਰ ਦਿੱਤਾ ਅਤੇ ਵੈਰੀਆਂ ਦੇ ਦੰਦ ਖੱਟੇ ਕਰ ਦਿੱਤੇ। ਇਤਿਹਾਸ ਦੇ ਪੰਨੇ ਐਸੇ ਮਹਾਨ ਸੂਰਬੀਰਾਂ ਦੀਆਂ ਗਾਥਾਵਾਂ ਨਾਲ ਭਰਪੂਰ ਹਨ। ਉਨ੍ਹਾਂ ਦੀਆਂ ਕੁਰਬਾਨੀਆਂ ਨੇ ਮੁਗ਼ਲ ਰਾਜ ਦੀਆਂ ਜੜ੍ਹਾਂ ਹਿਲਾ ਦਿੱਤੀਆਂ। ਅਤੇ ਇੱਕ ਵਾਰ ਫਿਰ ਇਸ ਸੋਨੇ ਦੀ ਚਿੜੀਆ ਨੂੰ ਹੜੱਪ ਕਰਨ ਲਈ ਬਹੁਤ ਦੂਰ ਤੋਂ ਅੰਗ੍ਰੇਜ਼ ਭਾਰਤ ਦੀ ਪਾਵਨ ਧਰਤੀ ਤੇ ਆਣ ਪਹੁੰਚੇ। ਉਹਨਾਂ ਨੇ ਵੀ ਜ਼ਬਰ ਜ਼ੁਲਮ ਕਰਨ ਵਿੱਚ ਕੋਈ ਕਸਰ ਨਾ ਛੱਡੀ। ਉਹ ਭਾਰਤਵਾਸੀਆਂ ਨੂੰ ਆਪਣੇ ਮਨਸੂਬਿਆਂ ਅਨੁਸਾਰ ਢਾਲਣਾ ਚਾਹੁੰਦੇ ਸਨ। ਜੋ ਕੁਝ ਉਹਨਾਂ ਨੂੰ ਚੰਗਾ ਲਗਦਾ, ਉਹ ਕਰਦੇ, ਜੋ ਕੁਝ ਉਹਨਾਂ ਨੂੰ ਭਾਉਂਦਾ, ਉਹ ਕਰਨ ਲਈ ਕੋਈ ਕਸਰ ਨਾ ਛੱਡਦੇ। ਉਹਨਾਂ ਨੂੰ ਜੀਭ ਦੀ ਰਸ ਪੂਰਤੀ ਲਈ ਮਾਸ ਖਾਣਾ ਚੰਗਾ ਲਗਦਾ ਸੀ ਅਤੇ ਉਹ ਵੀ ਗਊ ਦਾ, ਜਿਸਨੂੰ ਭਾਰਤਵਾਸੀ ਪੂਜਦੇ ਹਨ ਅਤੇ ਮਾਤਾ ਦਾ ਸਥਾਨ ਪ੍ਰਦਾਨ ਕਰਦੇ ਹਨ।

ਸਿੱਖ ਰਾਜ ਦੇ ਵੇਲੇ ਪੰਜਾਬ ਵਿੱਚ ਗਊ ਹੱਤਿਆ ਕਰਨ ਦੀ ਸਖ਼ਤ ਮਨਾਹੀ ਸੀ। ਜੇਕਰ ਕੋਈ ਵਿਅਕਤੀ ਗਊ ਮਾਰਨ ਦਾ ਪਾਪ ਕਰਦਾ, ਉਸਨੂੰ ਮੌਤ ਦੀ ਸਜ਼ਾ ਦਿੱਤੀ ਜਾਂਦੀ। ਪੰਜਾਬ ਵਿੱਚ ਬਰਤਾਨਵੀ ਰਾਜ ਦੇ ਆਰੰਭ ਨਾਲ

ਹੀ, ਵਾਇਸਰਾਇ ਹਿੰਦ ਨੇ 5 ਮਈ 1849 ਈ: ਨੂੰ ਇੱਕ ਐਲਾਨ ਜਾਰੀ ਕਰ ਦਿੱਤਾ ਜਿਸ ਦੇ ਅਨੁਸਾਰ ਸਾਰੇ ਪੰਜਾਬ ਵਿੱਚ ਗਊ ਹੱਤਿਆ ਅਤੇ ਗਊ ਦਾ ਮਾਸ ਵੇਚਣ ਦੀ ਕਾਨੂੰਨਨ ਖੁਲ੍ਹ ਦੇ ਦਿੱਤੀ। ਅੰਮ੍ਰਿਤਸਰ ਦੀ ਪਾਵਨ ਭੂਮੀ ਵੀ ਇਸ ਤੋਂ ਨਾ ਬਚ ਸਕੀ। ਇੱਥੇ ਵੀ ਗਊ ਹੱਤਿਆ ਹੋਣ ਲੱਗ ਪਈ ਅਤੇ ਗਊ ਦੇ ਮਾਸ ਦੀ ਖੁਲ੍ਹ ਮਿਲ ਗਈ। ਇਸ ਲੋੜ ਦੀ ਪੂਰਤੀ ਲਈ ਬੁੱਚੜਖਾਨੇ ਖੋਹਲ ਦਿੱਤੇ ਗਏ। ਇਸ ਨਾਲ ਹਿੰਦੂਆਂ ਅਤੇ ਸਿੱਖਾਂ ਦੇ ਧਾਰਮਿਕ ਜਜ਼ਬਿਆਂ ਨੂੰ ਭਾਰੀ ਠੇਸ ਪਹੁੰਚੀ। ਉਹਨਾਂ ਲਈ ਇਹ ਅਸਹਿ ਹੋ ਗਿਆ, ਜਦੋਂ ਸ੍ਰੀ ਹਰਿਮੰਦਰ ਸਾਹਿਬ ਦੀ ਦੀਵਾਰ ਨਾਲ, ਜਿੱਥੇ ਉਸ ਵੇਲੇ ਇੱਕ ਖੁੱਲ੍ਹਾ ਮੈਦਾਨ ਸੀ, ਬੁੱਚੜ ਖਾਨਾ ਖੁੱਲ੍ਹ ਗਿਆ। ਇਸ ਦੇ ਫਲਸਰੂਪ ਹਿੰਦੂਆਂ ਅਤੇ ਮੁਸਲਮਾਨਾਂ ਦੇ ਆਪਸੀ ਝਗੜੇ ਵਧ ਗਏ ਅਤੇ ਅੰਗਰੇਜ਼ਾਂ ਦੀ 'ਪਾੜੋ ਅਤੇ ਰਾਜ ਕਰੋ' ਦੀ ਨੀਤੀ ਕਾਮਯਾਬ ਹੋ ਗਈ। ਉਹਨਾਂ ਨੇ ਭਾਰਤ ਵਿੱਚ ਹੀ ਭਾਰਤ ਵਾਸੀਆਂ ਨੂੰ ਇੱਕ ਦੂਜੇ ਦਾ ਵੈਰੀ ਬਣਾ ਦਿੱਤਾ। ਮਿਊਂਸਪਲ ਕਮੇਟੀ ਨੇ 22 ਮਈ 1871 ਨੂੰ ਮਤਾ ਪਾਸ ਕਰ ਕੇ ਬੁੱਚੜਖਾਨਿਆਂ ਨੂੰ ਲਾਇਸੈਂਸ ਦੇ ਕੇ ਉਹਨਾਂ ਨੂੰ ਹੋਰ ਉਤਸ਼ਾਹਿਤ ਕੀਤਾ। ਇਸ ਤੋਂ ਉਪਰੰਤ ਮਿ: ਡੈਵਿਸ, ਕਮਿਸ਼ਨਰ ਅੰਮ੍ਰਿਤਸਰ, ਨੇ ਟਾਊਨਹਾਲ ਵਿਖੇ ਹਿੰਦੂ, ਸਿੱਖ, ਮੁਸਲਮਾਨ ਰਈਸਾਂ ਅਤੇ ਚੌਧਰੀਆਂ ਦਾ ਇੱਕ ਬਹੁਤ ਵੱਡਾ ਇਕੱਠ ਕੀਤਾ ਤੇ ਇਸ ਮੌਕੇ ਤੇ ਉਸਨੇ ਗਊ ਹੱਤਿਆ ਅਤੇ ਗਊ ਮਾਸ ਵੇਚਣ ਬਾਰੇ ਸਰਕਾਰ ਦੇ ਦ੍ਰਿਸ਼ਟੀਕੋਣ ਨੂੰ ਸਪਸ਼ਟ ਕਰਦਿਆਂ ਹੋਇਆ ਕਿਹਾ—ਕਿ ਨਾ ਤੇ ਹਿੰਦੂਆਂ ਨੂੰ ਇਹ ਇਖਤਿਆਰ ਹੈ ਕਿ ਮੁਸਲਮਾਨਾਂ ਦੇ ਕੰਮਾਂ ਵਿੱਚ ਦਖ਼ਲ ਦੇਣ ਅਤੇ ਨਾ ਹੀ ਮੁਸਲਮਾਨਾਂ ਨੂੰ ਹਿੰਦੂਆਂ ਦੇ ਕੰਮ ਵਿੱਚ ਦਖ਼ਲ-ਅੰਦਾਜ਼ੀ ਕਰਨ ਦਾ ਕੋਈ ਹੱਕ ਹੈ। ਜੋ ਕੋਈ ਵੀ ਇਸ ਤਰ੍ਹਾਂ ਕਰਦਿਆਂ ਪਾਇਆ ਗਿਆ, ਉਸਨੂੰ ਸਰਕਾਰ ਵਲੋਂ ਸਖ਼ਤ ਤੋਂ ਸਖ਼ਤ ਸਜ਼ਾ ਦਿੱਤੀ ਜਾਵੇਗੀ। ਇਸ ਤਰ੍ਹਾਂ ਹਿੰਦੂਆਂ ਅਤੇ ਸਿੱਖਾਂ ਨੂੰ ਪੂਰਨ ਤੌਰ ਤੇ ਭਰੋਸਾ ਹੋ ਗਿਆ ਕਿ ਗਊ ਬੱਧ ਦੇ ਅਪਰਾਧ ਨੂੰ ਰੋਕਣ ਵਿੱਚ ਸਰਕਾਰ ਦਾ ਸਹਿਯੋਗ ਬਿਲਕੁਲ ਪ੍ਰਾਪਤ ਨਹੀਂ ਹੈ।

ਅੰਮ੍ਰਿਤਸਰ ਦੀ ਪਵਿੱਤਰ ਭੂਮੀ ਦਰਬਾਰ ਸਾਹਿਬ ਦੀ ਪ੍ਰਕਰਮਾ ਦੇ ਨਾਲ ਲਗਦੇ ਸਥਾਨ ਉੱਤੇ ਵੀ ਬੁੱਚੜਖਾਨਾ ਖੋਹਲ ਦਿੱਤਾ ਗਿਆ। ਇਸ ਬਾਰੇ ਸਤਿਗੁਰੂ ਪ੍ਰਤਾਪ ਸਿੰਘ ਜੀ ਪੁਸਤਕ 'ਲਾਲ ਏਹਿ ਰਤਨ', ਭਾਗ-1, ਦੇ ਪੰਨਾ 225 ਤੇ ਇਸ ਤਰ੍ਹਾਂ ਫਰਮਾਉਂਦੇ ਹਨ-

*ਅੰਮ੍ਰਿਤਸਰ ਜੀ ਦੇ ਵਿੱਚ ਅੰਗਰੇਜ਼ਾਂ ਨੇ ਆ ਕੇ ਸਿੱਖਾਂ ਦੀ ਅਦਖ*

*ਨੂੰ ਚੈਲੰਜ ਕੀਤਾ ਸੀ। ਗੁਰਦੁਆਰਾ ਅੰਮ੍ਰਿਤਸਰ ਜੀ—ਘੰਟਾਘਰ ਓਦੂੰ ਬਾਅਦ ਬਣਾਇਆ—ਉਹਦੇ ਨਾਲ ਜਿਹੜਾ ਚੜ੍ਹਦਾ ਪਾਸਾ ਸੀ, ਬੁੱਚੜਖਾਨਾ ਬਣਾਇਆ—ਉਂਝ ਲਿਖਣ ਵਿੱਚ ਨਹੀਂ, ਉਹ ਇਹ ਗੱਲ ਮੰਨਦੇ। ਪਰ, ਸਾਡੇ ਕੋਲ ਉਹ ਮਹਾਂਪੁਰਖ, ਜਿਹਨਾਂ ਦੀ ਮੈਂ ਗੱਲ ਤੁਹਾਨੂੰ ਕੀ ਕਹਾਂ ਕਿ ਨੱਬੇ ਸਾਲ ਦੀ ਉਮਰ ਤੋਂ ਕੁਝ ਦਿਨ ਉੱਤੇ ਹੋਣਗੇ, ਇੱਕ ਵਜੇ ਤੜ੍ਹਕੇ ਉਠਣਾ, ਜੰਗਲ ਜਾਣਾ—ਬਸਤਰ ਲਾਹ ਕੇ, ਦੋ ਵਜੇ ਨੂੰ ਇਸ਼ਨਾਨ ਕਰ ਲੈਣਾ। ਫਿਰ ਉਸ ਬਾਨਵੇਂ ਤਰਾਨਵੇਂ ਸਾਲ ਦੀ ਉਮਰ ਵਿੱਚ ਕੁਝ ਚਿਰ ਅੰਨ ਪਾਣੀ ਛੱਡ ਛੱਡਿਆ—ਕਹਿਣ ਲੱਗੇ,''ਹੁਣ ਸਤਿਗੁਰਾਂ ਦਾ ਦਰਸ਼ਨ ਨਹੀਂ ਹੁੰਦਾ, ਹੁਣ ਅੰਨ ਹੀ ਨਹੀਂ ਛਕਦੇ।'' ਮੈਂ ਅਰਜ਼ ਕਰੀ,''ਬਈ, ਥੋੜਾ ਬਹੁਤ ਛਕ ਲਿਆ ਕਰੋ''—ਤੇ ਫਿਰ ਉਹ ਛਕਣ ਲੱਗ ਪਏ। ਇਸ ਨੱਬੇ ਸਾਲ ਦੀ ਉਮਰ ਵਿੱਚ, ਦੋ ਵਜੇ ਤੋਂ ਕੋਈ ਛੋਟੀ-ਮੋਟੀ ਸੋਟੀ ਫੜ ਲੈਣੀ ਤੇ ਖੜ੍ਹ ਕੇ ਭਜਨ ਕਰਨਾ, ਕਿਤੇ ਨੀਦ ਨਾ ਆ ਜਾਵੇ। ਉਹਨਾਂ ਮਹਾਂਪੁਰਖਾਂ ਨੇ ਜੋ ਆਪਣੀ ਅੱਖੀ ਜੋ ਕੁਝ ਦੇਖਿਆ ਉਹਨਾਂ ਹੀ ਦੱਸਿਆ ਕਿ ਘੰਟਾਘਰ ਦੇ ਨਾਲ ਬੁੱਚੜਖਾਨਾ ਬਣਿਆ ਸੀ।*

ਧਰਮਾਤਮਾ, ਮਹਾਂਪੁਰਖ, ਗੁਰਸਿੱਖ ਇਹ ਕਿਵੇਂ ਸਹਾਰ ਸਕਦੇ ਸਨ। ਇੱਕ ਤਾਂ ਗਊ ਬੱਧ ਅਤੇ ਦੂਸਰਾ ਅੰਮ੍ਰਿਤਸਰ ਦਰਬਾਰ ਸਾਹਿਬ ਪਰਿਕਰਮਾ ਦੇ ਵਿੱਚ ਪਈਆਂ ਮਾਸ ਦੀਆਂ ਬੋਟੀਆਂ, ਹੱਡੀਆਂ ਦੇ ਟੁਕੜੇ, ਜਿਨ੍ਹਾਂ ਨੂੰ ਕਾਂ, ਇੱਲ੍ਹਾਂ ਆਪਣੇ ਮੂੰਹ ਵਿੱਚ ਚੁੱਕ ਚੁੱਕ ਕੇ ਲਿਆਉਂਦੀਆਂ ਅਤੇ ਅੰਮ੍ਰਿਤਸਰ ਦਰਬਾਰ ਸਹਿਬ ਦੀ ਪਵਿੱਤਰ ਭੂਮੀ ਉੱਤੇ ਸੁੱਟਕੇ ਗੰਦਗੀ ਫੈਲਾਉਂਦੀਆਂ, ਸਾਰੇ ਸਥਾਨ ਨੂੰ ਅਪਵਿੱਤਰ, ਅਤੇ ਵਾਤਾਵਰਣ ਨੂੰ ਦੁਰਗੰਧਮਈ ਕਰ ਦਿੰਦੀਆਂ। ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖ, ਦਰਬਾਰ ਸਾਹਿਬ ਅਤੇ ਸਰੋਵਰ ਦੀ ਬੇਅਦਬੀ ਨਾ ਸਹਾਰ ਸਕੇ, ਅਤੇ ਆਪਣੀਆਂ ਜਾਨਾਂ ਨੂੰ ਹਥੇਲੀਆਂ ਉੱਤੇ ਰੱਖ ਕੇ ਧਰਮ ਅਤੇ ਗਊ ਗਰੀਬ ਦੀ ਰੱਖਿਆ ਕਰਨ ਵਾਸਤੇ ਕਮਰ ਕੱਸੇ ਕਰ ਲਏ। ਅੰਮ੍ਰਿਤਸਰ ਸ਼ਹਿਰ ਵਿਖੇ ਨਾਮਧਾਰੀ ਸਿੰਘਾਂ ਦਾ ਦੀਵਾਨ ਲੱਗਾ। ਸਾਧ ਸੰਗਤ ਇੱਕਠੀ ਹੋਈ ਹੋਈ ਸੀ, ਉੱਥੇ ਸਾਰਿਆਂ ਨੇ ਵਿਚਾਰ ਵਟਾਂਦਰਾ ਕੀਤਾ ਕਿ ਬੁੱਚੜਾਂ ਨੂੰ ਮਾਰ ਦਿੱਤਾ ਜਾਵੇ ਅਤੇ ਗਊਆਂ ਨੂੰ ਆਜ਼ਾਦ ਕਰ ਦਿੱਤਾ ਜਾਵੇ। ਸਿੰਘ 14, 15 ਜੂਨ ਸੰਨ 1871 ਦੀ ਰਾਤ ਨੂੰ ਦਰਬਾਰ ਸਾਹਿਬ ਦੀ ਪਰਿਕ੍ਰਮਾ ਵਿੱਚ ਦਾਖਿਲ ਹੋਏ, ਫਿਰ ਉਥੋਂ ਬਾਂਸਾਂ ਦੀਆਂ ਪੌੜੀਆਂ ਰਾਹੀ

ਬੁੱਚੜਖਾਨੇ ਅੰਦਰ ਵੜੇ। ਚਾਰ ਬੁੱਚੜਾਂ ਨੂੰ ਮਾਰ ਮੁਕਾਇਆ, ਤਿੰਨਾਂ ਨੂੰ ਜ਼ਖਮੀ ਕਰ ਦਿੱਤਾ ਅਤੇ ਕਤਲ ਹੋਣ ਲਈ ਤਿਆਰ ਖਲੋਤੀਆਂ ਗਊਆਂ ਨੂੰ ਆਜ਼ਾਦ ਕਰ ਦਿੱਤਾ।

ਦਿਨ ਚੜ੍ਹਦੇ ਸਾਰ ਸ਼ਹਿਰ ਵਿੱਚ ਰੌਲਾ ਪੈ ਗਿਆ ਅਤੇ ਸਰਕਾਰ ਨੇ ਕੁਝ ਹਿੰਦੂਆਂ ਅਤੇ ਨਿਹੰਗ ਸਿੰਘਾਂ ਨੂੰ ਗ੍ਰਿਫਤਾਰ ਕਰ ਲਿਆ। ਪੁਲਿਸ ਨੇ ਜ਼ਬਰ ਅਤੇ ਜ਼ੁਲਮ ਰਾਹੀ ਤਕਰੀਬਨ ਪੰਦਰਾਂ ਬੰਦਿਆਂ ਕੋਲੋ ਇਕਬਾਲ ਕਰਵਾ ਲਿਆ ਕਿ ਇਹ ਜੁਰਮ ਉਹਨਾਂ ਨੇ ਹੀ ਕੀਤਾ ਹੈ। ਬੁਚੜਾਂ ਨੂੰ ਮਾਰਨ ਵਾਲੇ ਨਾਮਧਾਰੀ ਸਿੰਘ ਇਧਰ ਉਧਰ ਬਿਖਰ ਗਏ। ਕੁਝ ਚਿਰ ਬਾਅਦ ਸ੍ਰ: ਬੀਹਲਾ ਸਿੰਘ, ਸ੍ਰ: ਹਾਕਮ ਸਿੰਘ, ਸ੍ਰ: ਫਤਹਿ ਸਿੰਘ ਅਤੇ ਲਹਿਣਾ ਸਿੰਘ ਚਾਰੇ ਮਿਲ ਕੇ ਸਤਿਗੁਰੂ ਰਾਮ ਸਿੰਘ ਜੀ ਦਾ ਦਰਸ਼ਨ ਕਰਨ ਲਈ ਸ੍ਰੀ ਭੈਣੀ ਸਾਹਿਬ ਪਹੁੰਚੇ। ਸ੍ਰੀ ਸਤਿਗੁਰੂ ਜੀ ਨੇ ਬੀਹਲਾ ਸਿੰਘ ਕੋਲੋਂ ਸ੍ਰੀ ਅੰਮ੍ਰਿਤਸਰ ਜੀ ਦੀ ਘਟਨਾ ਬਾਰੇ ਪੁੱਛਿਆ ਤਾਂ ਉਸ ਨੇ ਉਥੋ ਦੀ ਘਟਨਾ ਦਾ ਵਰਣਨ ਸਹੀ ਸਹੀ ਕਹਿ ਸੁਣਾਇਆ।

ਸ੍ਰੀ ਸਤਿਗੁਰੂ ਜੀ ਇਹਨਾਂ ਦੀ ਬਹਾਦਰੀ ਉੱਤੇ ਬਹੁਤ ਪ੍ਰਸੰਨ ਹੋਏ ਅਤੇ ਉਹਨਾਂ ਨੂੰ ਚੇਤਾਵਨੀ ਦਿੱਤੀ ਕਿ ਧਰਮ ਦਾ ਕਾਰਜ ਤਾਂ ਉਹਨਾਂ ਨੇ ਕੀਤਾ ਹੈ ਪਰ ਉਹਨਾਂ ਦੀ ਥਾਂ ਤੇ ਨਿਰਦੋਸ਼ ਹਿੰਦੂ, ਨਿਹੰਗ ਸਿੰਘ ਫੜੇ ਗਏ ਹਨ, ਉਹਨਾਂ ਦੇ ਮਰਨ ਦਾ ਪਾਪ ਇਹਨਾਂ ਨੂੰ ਲੱਗੇਗਾ। ਉਹਨਾਂ ਨੂੰ ਆਪਣਾ ਜੁਰਮ ਕਬੂਲ ਕਰਨ ਲਈ ਪ੍ਰੇਰਿਆ ਅਤੇ ਕਿਹਾ ਕਿ ਉਹ ਕਚਹਿਰੀ ਵਿੱਚ ਪੇਸ਼ ਹੋ ਕੇ ਆਪਣਾ ਜੁਰਮ ਕਬੂਲ ਕਰਨ ਅਤੇ ਬੇਦੋਸ਼ਿਆਂ ਨੂੰ ਮੌਤ ਦੇ ਮੂੰਹ ਤੋਂ ਛੁਡਾਉਣ।

ਜਦੋਂ ਚਾਰੇ ਸੂਰਬੀਰ ਵਰਿਆਮ ਸ੍ਰੀ ਸਤਿਗੁਰੂ ਜੀ ਦੇ ਹੁਕਮਾਂ ਦੀ ਪਾਲਣਾ ਕਰਦਿਆਂ ਹੋਇਆਂ ਅਤੇ ਆਪਣੇ ਪਿਆਰੇ ਸਤਿਗੁਰੂ ਜੀ ਦੀਆਂ ਅਪਾਰ ਖੁਸ਼ੀਆਂ ਪ੍ਰਾਪਤ ਕਰਕੇ ਸੈਸ਼ਨ ਜੱਜ ਦੀ ਕਚਹਿਰੀ ਵਿੱਚ ਪਹੁੰਚੇ, ਮਿਸਟਰ ਮੇਜਰ ਜੀ ਡਬਲਯੂ ਡੇਵਿਸ ਸੈਸ਼ਨ ਜੱਜ ਨਿਰਦੋਸ਼ ਫੜੇ ਹੋਏ ਹਿੰਦੂ ਅਤੇ ਨਿਹੰਗ ਸਿੰਘਾਂ ਨੂੰ ਸਜ਼ਾ ਦੇਣ ਦਾ ਫੈਸਲਾ ਦੱਸਣ ਹੀ ਵਾਲਾ ਸੀ। ਉੱਥੇ ਇਹ ਸਾਰੀ ਕਾਰਵਾਈ ਵੇਖ ਕੇ ਸ੍ਰ: ਲਹਿਣਾ ਸਿੰਘ ਜੀ ਕੋਲੋਂ ਚੁੱਪ ਨਾ ਰਿਹਾ ਗਿਆ, ਉਹਨਾਂ ਨੇ ਨਿਧੜਕ ਹੋ ਕੇ ਕਬੂਲ ਕੀਤਾ ਕਿ ਉਹ ਬੁੱਚੜਾਂ ਦੇ ਅਸਲੀ ਕਾਤਲ ਹਨ। ਕਚਹਿਰੀ ਵਿੱਚ ਫੜੇ ਹੋਏ ਲੋਕ ਨਿਰਦੋਸ਼ ਅਤੇ ਨਿਰਪਰਾਧ ਹਨ। ਸੈਸ਼ਨ ਜੱਜ ਨੇ ਇਸ ਘਟਨਾ ਦਾ ਸਬੂਤ ਮੰਗਿਆ। ਉਹ ਉਸੇ ਵੇਲੇ ਕਚਹਿਰੀ ਦੇ

ਕੁਝ ਅਧਿਕਾਰੀਆਂ ਨੂੰ ਨਾਲ ਲੈ ਕੇ ਉਸ ਸਥਾਨ ਤੇ ਪਹੁੰਚ ਗਏ ਜਿੱਥੇ ਕਤਲ ਕਰਨ ਤੋਂ ਉਪਰੰਤ ਉਹਨਾਂ ਨੇ ਹਥਿਆਰ ਦੱਬੇ ਹੋਏ ਸਨ। ਉੱਥੋਂ ਹਥਿਆਰਾਂ ਨੂੰ ਬਾਹਰ ਕੱਢ ਕੇ ਸੈਸ਼ਨ ਜੱਜ ਦੇ ਸਾਹਮਣੇ ਪੇਸ਼ ਕੀਤਾ ਗਿਆ। ਸੈਸ਼ਨ ਜੱਜ ਨੂੰ ਇਹ ਪੂਰਨ ਭਰੋਸਾ ਹੋ ਗਿਆ ਕਿ ਫੜੇ ਹੋਏ ਲੋਕ ਨਿਰਦੋਸ਼ ਸਨ। ਉਹਨਾਂ ਨੂੰ ਰਿਹਾਅ ਕਰ ਦਿੱਤਾ ਅਤੇ ਇਹਨਾਂ ਚਾਰਾਂ ਨੂੰ ਫਾਂਸੀ ਦੀ ਸਜ਼ਾ ਦਾ ਹੁਕਮ ਦੇ ਦਿੱਤਾ।

ਫਿਰੰਗੀ ਨੇ ਫਾਸੀ ਵਾਲੇ ਸਿੰਘਾ ਨੂੰ ਫਾਂਸੀ ਦੀ ਸਜ਼ਾ ਸੁਨਾਉਣ ਤੋਂ ਉਪਰੰਤ ਆਖਿਆ,"ਜੋ ਤੁਸੀ ਖਾਣਾ ਹੈ, ਖਾ ਲਵੋ, ਜਿਸਨੂੰ ਤੁਸੀ ਮਿਲਣਾ ਚਾਹੁੰਦੇ ਹੋ, ਮਿਲ ਲਵੋ।" ਸਿੰਘਾਂ ਨੇ ਉੱਤਰ ਦਿੱਤਾ,"ਸਾਡਾ ਖਾਣਾ ਤਾਂ ਅਕਾਲ ਪੁਰਖ ਦਾ ਨਾਮ ਹੈ। ਮਰਨ ਤੋਂ ਸਾਨੂੰ ਬਿਲਕੁਲ ਡਰ ਨਹੀਂ ਲੱਗਦਾ, ਕਿਉਂਕਿ ਸਾਡੇ ਵਡਿਆਂ ਨੇ ਸੀਸ ਦਿੱਤੇ ਹਨ ਤੇ ਸੀ ਤਕ ਨਹੀ ਕੀਤੀ। ਇਸ ਤਰ੍ਹਾਂ ਅਸੀਂ ਵੀ ਉਹਨਾਂ ਦੇ ਪਾਏ ਪੂਰਨਿਆਂ ਉੱਤੇ ਚਲ ਕੇ ਹੱਸ ਹੱਸ ਕੇ ਆਪਣੀਆਂ ਸ਼ਹਾਦਤਾਂ ਧਰਮ ਦੀ ਖਾਤਿਰ ਦੇਵਾਂਗੇ। ਸਾਨੂੰ ਆਪਣੇ ਕਿਸੇ ਵੀ ਰਿਸ਼ਤੇਦਾਰ ਨੂੰ ਮਿਲਨ ਦੀ ਕੋਈ ਇੱਛਾ ਨਹੀਂ ਕਿਉਂਕਿ ਸਾਕ ਸੈਨ ਵੀ ਸਾਡਾ ਧਰਮ ਹੀ ਹੈ। ਧਰਮ ਹੇਤ ਆਪਣੇ ਸੀਸ ਵਾਰਾਂਗੇ ਅਤੇ ਸੀ ਤਕ ਨਹੀਂ ਕਰਾਂਗੇ।" ਇਹ ਸਾਰੀਆਂ ਗੱਲਾਂ ਸੁਣ ਕੇ ਫਿਰੰਗੀ ਹੈਰਾਨ ਹੋ ਕੇ ਚੁੱਪ ਰਹਿ ਗਿਆ ਅਤੇ ਉਸਨੇ ਉਹਨਾਂ ਕੋਲੋਂ ਹੋਰ ਕੁਝ ਨਹੀਂ ਪੁੱਛਿਆ।

14 ਸਤੰਬਰ ਸੰਨ 1871 ਨੂੰ ਜੇਲ ਅਧਿਕਾਰੀਆਂ ਨੇ ਸਿੰਘਾਂ ਨੂੰ ਸ਼ਹੀਦ ਹੋਣ ਤੋਂ ਪਹਿਲਾਂ ਉਹਨਾਂ ਦੀ ਅੰਤਿਮ ਇੱਛਾ ਬਾਰੇ ਪੁੱਛਿਆ। ਇਹਨਾਂ ਸੂਰਮਿਆਂ ਨੇ ਬੜੀ ਦਲੇਰੀ ਅਤੇ ਹੌਸਲੇ ਨਾਲ ਉੱਤਰ ਦਿੱਤਾ–

- ਸਾਡੀ ਪਹਿਲੀ ਮੰਗ ਇਹ ਹੈ ਕਿ ਅਸੀ ਆਪਣੇ ਪਿਆਰੇ ਸਤਿਗੁਰੂ ਜੀ ਦੇ ਪੂਰਨ ਸਿੱਖ ਹਾਂ ਅਤੇ ਸਾਡਾ ਜੀਅ ਕਰਦਾ ਹੈ—ਕਿ ਮਰਨ ਤੋਂ ਪਹਿਲਾਂ ਸ੍ਰੀ ਅੰਮ੍ਰਿਤਸਰ ਦਰਬਾਰ ਸਾਹਿਬ ਜੀ ਦੇ ਦਰਸ਼ਨ ਕੀਤੇ ਜਾਣ, ਉਸ ਪਵਿੱਤਰ ਸਰੋਵਰ, ਜਿਸ ਦੀ ਪਵਿੱਤਰਤਾ ਲਈ ਅਸੀ ਕੁਰਬਾਨੀ ਦਿੱਤੀ ਹੈ, ਵਿੱਚ ਇਸ਼ਨਾਨ ਕਰਨ ਦੀ ਆਗਿਆ ਦਿੱਤੀ ਜਾਵੇ।
- ਸਾਡੇ ਮੂੰਹਾਂ ਉੱਤੇ ਕਾਲੇ ਰੰਗ ਦਾ ਕਪੜਾ ਨਾ ਪਾਇਆ ਜਾਵੇ।
- ਫਾਂਸੀ ਵਾਲਾ ਰੱਸਾ ਚਮੜੇ ਦੀ ਤੰਦ ਦਾ ਨਾ ਹੋਵੇ, ਸਗੋਂ ਰੇਸ਼ਮ ਦਾ ਹੋਵੇ।

- ਫਾਂਸੀ ਦਾ ਫੰਦਾ ਸਾਡੇ ਗਲਾਂ ਵਿੱਚ ਕੋਈ ਹੋਰ ਨਾ ਪਾਵੇ, ਅਸੀ ਆਪਣੇ ਹੀ ਹੱਥਾਂ ਨਾਲ ਰੇਸ਼ਮੀ ਰੱਸੇ ਦੀ ਫਾਂਸੀ ਨੂੰ ਆਪਣੇ ਗਲਾਂ ਵਿੱਚ ਪਾਵਾਂਗੇ।
- ਮਰਨ ਤੋਂ ਉਪਰੰਤ ਸਾਡੇ ਸਰੀਰ ਨੂੰ ਹੋਰ ਕੋਈ ਹੱਥ ਨਾ ਲਾਵੇ, ਸਗੋਂ ਸਾਡੇ ਸਰੀਰ ਸਾਡੇ ਪਿਆਰੇ ਗੁਰਸਿੱਖਾਂ ਦੇ ਹਵਾਲੇ ਕਰ ਦਿੱਤੇ ਜਾਣ।

ਸੁਪਰਇੰਨਟੈਂਡੈਂਟ ਜੇਲ ਨੇ ਸਾਰੀਆਂ ਗੱਲਾਂ ਪ੍ਰਵਾਨ ਕਰ ਲਈਆਂ। ਅਗਲੇ ਦਿਨ 15 ਸਤੰਬਰ 1871 ਈ: ਵਾਲੇ ਦਿਨ ਕੁਝ ਸਰਕਾਰੀ ਕਰਮਚਾਰੀਆਂ ਦੀ ਦੇਖ ਰੇਖ ਹੇਠ, ਇਹ ਚਾਰੇ ਸੂਰਬੀਰ ਅੰਮ੍ਰਿਤ ਵੇਲੇ ਸ੍ਰੀ ਹਰਿਮੰਦਰ ਸਾਹਿਬ ਪਹੁੰਚੇ। ਉੱਥੇ ਪਵਿੱਤਰ ਸਰੋਵਰ ਵਿੱਚ ਸਣੇ ਕੇਸੀ ਇਸ਼ਨਾਨ ਕਰਕੇ ਸ੍ਰੀ ਹਰਿਮੰਦਰ ਸਾਹਿਬ ਅੰਦਰ ਪਹੁੰਚੇ। ਉੱਥੇ ਆਪਣੇ ਨਮਿੱਤ ਆਪ ਕੀਤੇ ਹੋਏ ਪਾਠਾਂ ਦਾ ਭੋਗ ਪਵਾਇਆ, ਕੜਾਹ ਪ੍ਰਸਾਦ ਵਰਤਾਇਆ ਗਿਆ ਅਤੇ ਢੋਲਕੀ ਛੈਣਿਆਂ ਨਾਲ ਉੱਚੀਆਂ ਉੱਚੀਆਂ ਸੁਰਾਂ ਰਾਹੀ—

ਤੇਰੀ ਸਰਣਿ ਮੇਰੇ ਦੀਨ ਦਇਆਲਾ।।
ਸੁਖ ਸਾਗਰ ਮੇਰੇ ਗੁਰ ਗੋਪਾਲਾ।।
ਕਰਿ ਕਿਰਪਾ ਨਾਨਕ ਗੁਣ ਗਾਵੈ।।
ਰਾਖਹੁ ਸਰਮ ਅਸਾੜੀ ਜੀਉ।।

—ਆਪਣੇ ਪਿਆਰੇ ਪ੍ਰੀਤਮ ਦੇ ਰੰਗ ਵਿੱਚ ਰੰਗੇ ਹੋਏ, ਸ਼ਬਦ ਪੜ੍ਹਦੇ ਪੜ੍ਹਦੇ ਇਹ ਨਿਰਭੈ ਯੋਧੇ ਰਾਮਬਾਗ ਸ਼ਹੀਦੀ ਵਾਲੇ ਸਥਾਨ ਤੇ ਪਹੁੰਚ ਗਏ। ਉਹਨਾਂ ਚਾਰਾਂ ਦੇ ਮੁਖ ਮੰਡਲ ਉੱਤੇ ਸ਼ਹੀਦ ਹੋਣ ਦਾ ਚਾਅ ਡੁਲ੍ਹ ਡੁਲ੍ਹ ਪੈ ਰਿਹਾ ਸੀ, ਉਦਾਸੀ ਉਹਨਾਂ ਕੋਲੋਂ ਬਹੁਤ ਦੂਰ ਅਤੇ ਉਹ ਖਿੜੇ ਮੱਥੇ ਫਾਹੀ ਦੇ ਫੰਦਿਆਂ ਨੂੰ ਆਪਣੇ ਆਪਣੇ ਗਲਾਂ ਵਿੱਚ ਪਾ ਕੇ ਸ਼ਹੀਦ ਹੋਣ ਲਈ ਅਗਾਂਹ ਵਧੇ। ਬੋਹੜ ਦੇ ਰੁੱਖ ਨਾਲ ਚਾਰ ਰੱਸੇ ਲਟਕ ਰਹੇ ਸਨ। ਇਨਾਂ ਸੂਰਮਿਆਂ ਨੇ ਆਪ ਆਪਣੇ ਗਲਾਂ ਵਿੱਚ ਫਾਹੀ ਦੇ ਫੰਦਿਆਂ ਨੂੰ ਹਾਰਾਂ ਵਾਂਗ ਪਾ ਲਿਆ ਅਤੇ ਹੱਸ ਹੱਸ ਕੇ ਧਰਮ ਅਤੇ ਗਊ ਗਰੀਬ ਦੀ ਰੱਖਿਆ ਲਈ, ਆਪਣੀਆਂ ਜਾਨਾਂ ਕੁਰਬਾਨ ਕਰਕੇ ਹਮੇਸ਼ਾਂ ਹਮੇਸ਼ਾਂ ਲਈ ਅਮਰ ਹੋ ਗਏ।

ਏਥੇ ਸ਼ਹੀਦ ਹੋਣ ਵਾਲੇ ਸਿੰਘਾਂ ਦਾ ਵੇਰਵਾ ਸੰਖੇਪ ਵਿੱਚ ਇਸ ਤਰ੍ਹਾਂ ਹੈ—

1 ਬੀਹਲਾ ਸਿੰਘ ਜੀ, ਸਰਦਾਰ ਵਜ਼ੀਰ ਸਿੰਘ ਅਤੇ ਮਾਤਾ ਸਦਾ ਕੌਰ ਦੀ ਸੰਤਾਨ ਸਨ। ਇਹਨਾਂ ਦਾ ਗੋਤ ਸੰਧੂ ਸੀ। ਇਹਨਾਂ ਦਾ ਜਨਮ ਪਿੰਡ ਨਾਰਲੀ ਲਾਹੌਰ ਵਿਖੇ ਹੋਇਆ। ਇਹਨਾਂ ਦੀ ਉਮਰ 24 ਸਾਲਾਂ ਦੀ ਸੀ, ਜਦੋਂ ਇਹਨਾਂ ਨੇ ਹੱਸ ਹੱਸ ਕੇ ਫਾਹੀ ਦਾ ਫੰਧਾ ਆਪਣੇ ਗਲ ਵਿੱਚ ਪਾ ਲਿਆ ਅਤੇ ਆਪਣੀ ਭਰਪੂਰ ਜਵਾਨੀ ਨੂੰ ਧਰਮ ਅਤੇ ਦੇਸ਼ ਦੀ ਖਾਤਰ ਲਾ ਦਿੱਤਾ। ਉਹਨਾਂ ਨੇ ਚਮੜੇ ਦੀ ਤੰਦੀ ਨਾਲ ਨਹੀ ਸਗੋਂ ਰੇਸ਼ਮੀ ਰੱਸੇ ਨਾਲ ਸ੍ਰੀ ਅੰਮ੍ਰਿਤਸਰ ਦੀ ਪਵਿੱਤਰ ਪਾਵਨ ਧਰਤੀ ਉੱਤੇ 15 ਸਤੰਬਰ 1871 ਨੂੰ ਗਊ ਗਰੀਬ ਦੀ ਰੱਖਿਆ ਲਈ, ਅਤੇ ਗੁਰਧਾਮ ਦੀ ਪਵਿਤਰਤਾ ਲਈ ਆਪਾ ਬਲਿਦਾਨ ਕਰ ਦਿੱਤਾ।

2 ਹਾਕਮ ਸਿੰਘ ਪਟਵਾਰੀ ਜੀ ਦਾ ਜਨਮ ਪਿੰਡ ਮੌੜ ਵਿਖੇ ਸੁੰਦਰ ਦਾਸ ਅਤੇ ਮਾਤਾ ਜਵਾਲਾ ਦੇਈ ਦੇ ਗ੍ਰਹਿ ਵਿਖੇ ਹੋਇਆ। ਇਹਨਾਂ ਦਾ ਗੋਤ ਮਾਰਤੰਡ ਸੀ। ਇਹ ਉੱਚੀ ਕੁਲ ਦੇ ਬ੍ਰਾਹਮਣ ਸਨ ਅਤੇ ਆਪਣੇ ਮਾਤਾ ਪਿਤਾ ਦੀ ਇਕਲੌਤੀ ਸੰਤਾਨ ਸਨ। ਇਹਨਾਂ ਨੇ ਆਪਣੇ ਸਾਥੀ ਬੀਹਲਾ ਸਿੰਘ ਦਾ ਸਾਥ ਨਿਭਾਇਆ ਅਤੇ ਬੁੱਚੜਾਂ ਨੂੰ ਮਾਰ ਮੁਕਾਇਆ। ਜਿਸ ਬੋਹੜ ਦੀਆਂ ਸ਼ਾਖਾਂ ਨਾਲ ਬੀਹਲਾ ਸਿੰਘ ਜੀ ਸ਼ਹੀਦ ਹੋਏ ਸਨ, ਉਸੇ ਹੀ ਬੋਹੜ ਨਾਲ ਫਾਹੀ ਦਾ ਫੰਧਾ ਆਪਣੇ ਗਲ ਵਿੱਚ ਪਾ ਕੇ ਅੰਮ੍ਰਿਤਸਰ ਵਿਖੇ ਦੁਸ਼ਟਾਂ ਪਾਪੀਆਂ ਦਾ ਖਾਤਮਾ ਕਰਕੇ ਆਪ ਸ਼ਹੀਦ ਹੋ ਗਏ। ਇਹਨਾਂ ਦੀ ਆਯੂ ਉਸ ਵੇਲੇ 25 ਸਾਲ ਦੀ ਸੀ। ਉਹਨਾਂ ਦੀ ਮਾਤਾ ਨੇ ਰੋਣਾ ਪਿੱਟਣਾ ਨਹੀ ਕੀਤਾ, ਸਗੋਂ ਆਪਣੇ ਇਕਲੌਤੇ ਪੁਤੱਰ ਦੀ ਕੁਰਬਾਨੀ ਦੇ ਕੇ ਉਸ ਅਕਾਲ ਪੁਰਖ ਦੇ ਭਾਣੇ ਨੂੰ ਮਿੱਠਾ ਕਰਕੇ ਮੰਨਿਆ। ਹਾਕਮ ਸਿੰਘ ਦੀ ਮਾਤਾ ਜਵਾਲਾ ਦੇਈ ਨੇ ਆਪਣਾ ਕੋਠਾ ਉਧੇੜ ਲਿਆਂਦਾ ਅਤੇ ਉਹਨਾਂ ਲੱਕੜੀਆਂ ਨਾਲ ਆਪਣੇ ਵਰਿਆਮ ਪੁੱਤਰ ਦਾ ਸਸਕਾਰ ਕੀਤਾ। ਇਸ ਦੇ ਨਾਲ ਹੀ ਆਪਣੇ ਪਿਆਰੇ ਪੁੱਤਰ ਦੇ ਸਾਥੀਆਂ, ਬੀਹਲਾ ਸਿੰਘ, ਫਤਹਿ ਸਿੰਘ ਲਹਿਣਾ ਸਿੰਘ ਮਿਸਤਰੀ ਦਾ ਵੀ ਉਹਨਾਂ ਲੱਕੜਾਂ ਨਾਲ ਸਸਕਾਰ ਕੀਤਾ।

3 ਸੂਬਾ ਲਹਿਣਾ ਸਿੰਘ ਸੂਰਬੀਰਾਂ ਦੇ ਤੀਸਰੇ ਸਾਥੀ ਸਨ, ਇਹਨਾਂ ਦੇ ਪਿਤਾ ਮਸੌਦਾ ਸਿੰਘ ਅਤੇ ਮਾਤਾ ਸਦਾ ਕੌਰ ਜੀ ਸਨ। ਇਹਨਾਂ ਦਾ ਜਨਮ ਪਿੰਡ ਜੌਨਪੁਰੀ ਪੰਨਵ ਵਿਖੇ ਹੋਇਆ। ਬਚਪਨ ਤੋਂ ਹੀ ਇਹਨਾਂ ਨੂੰ ਗਊਆਂ ਨਾਲ ਬਹੁਤ ਪਿਆਰ ਸੀ। ਇਸ ਲਈ ਇਹਨਾਂ ਨੇ ਆਪਣੇ ਸਾਥੀਆਂ ਬੀਹਲਾ ਸਿੰਘ ਅਤੇ ਹਾਕਮ ਸਿੰਘ ਨਾਲ ਰਲ ਕੇ ਬੁੱਚੜਾਂ ਉੱਤੇ ਧਾਵਾ ਬੋਲਿਆ ਅਤੇ

ਉਹਨਾਂ ਨੂੰ ਮਾਰ ਮੁਕਾਇਆ। ਇਹਨਾਂ ਨੇ ਵੀ ਆਪਣੇ ਧਰਮ ਸਾਥੀਆਂ ਨਾਲ ਅੰਮ੍ਰਿਤਸਰ ਵਿਖੇ ਹੱਸ ਹੱਸ ਕੇ ਸ਼ਹਾਦਤ ਪ੍ਰਾਪਤ ਕੀਤੀ।

4 ਫਤਹਿ ਸਿੰਘ ਅੰਮ੍ਰਿਤਸਰ ਵਿਖੇ ਕਟੜੇ ਵਿੱਚ ਬਜਾਜੀ ਦੀ ਦੁਕਾਨ ਕਰਕੇ ਆਪਣੀ ਰੋਜ਼ੀ ਰੋਟੀ ਕਮਾਉਂਦੇ ਸਨ। ਆਪ ਜਾਤਿ ਦੇ ਖੱਤਰੀ ਸਨ। ਇਹਨਾਂ ਦੇ ਪਿਤਾ ਦਾ ਨਾਮ ਬ੍ਰਹਮ ਚੰਦ ਸੀ। ਇਹ ਆਪਣੇ ਮਾਤਾ ਪਿਤਾ ਦੀ ਇੱਕੋ ਇੱਕ ਸੰਤਾਨ ਸਨ। ਇਹਨਾਂ ਨੇ ਆਪਣੇ ਹੋਰ ਉਪਰੋਕਤ ਤਿੰਨ ਸਾਥੀਆਂ ਦੇ ਨਾਲ ਸ੍ਰੀ ਅੰਮ੍ਰਿਤਸਰ ਵਿਖੇ ਆਪਣੀ ਸ਼ਹਾਦਤ ਦਿੱਤੀ।

ਇਹਨਾਂ ਤੋਂ ਇਲਾਵਾ ਝੰਡਾ ਸਿੰਘ ਨੂੰ 1873 ਵਿੱਚ ਸ਼ਹੀਦ ਕਰ ਦਿੱਤਾ ਗਿਆ। ਲਾਲ ਸਿੰਘ ਸਿਪਾਹੀ ਅਤੇ ਸ: ਲਹਿਣਾ ਸਿੰਘ ਲੋਪੋਕੇ ਸੁਪੁੱਤਰ ਬਲਾਕਾ ਸਿੰਘ ਨੂੰ ਉਮਰ ਕੈਦ ਦੀ ਸਜ਼ਾ ਦਿੱਤੀ ਗਈ।

ਰਾਮ ਬਾਗ ਵਿਖੇ ਖਲੋਤਾ ਹੋਇਆ ਬੋਹੜ ਇਹਨਾਂ ਸਿੰਘਾਂ ਦੀ ਦਲੇਰੀ, ਨਿਡਰਤਾ, ਨਿਰਭੈਤਾ ਦੇ ਗੀਤ ਅਜੇ ਵੀ ਗਾ ਰਿਹਾ ਹੈ। ਹਰ ਸਾਲ ਅਣਗਿਣਤ ਲੋਕ ਇਸ ਪਵਿੱਤਰ ਬੋਹੜ ਦੇ ਹੇਠਾਂ ਇੱਕਠੇ ਹੋ ਕੇ, ਸ਼ਹੀਦਾਂ ਦੀ ਯਾਦ ਨੂੰ ਤਾਜ਼ਾ ਕਰਦੇ ਹਨ, ਉਹਨਾਂ ਅੱਗੇ ਆਪਣਾ ਸੀਸ ਨਿਵਾਉਂਦੇ ਹਨ ਅਤੇ ਉਹਨਾਂ ਸੂਰਬੀਰਾਂ ਦੀ ਯਾਦ ਵਿੱਚ ਮੇਲੇ ਮਨਾਉਂਦੇ ਹੋਏ ਉਹਨਾਂ ਨੂੰ ਸ਼ਰਧਾਂਜਲੀ ਭੇਟ ਕਰਦੇ ਹਨ।

# 15

## ਰਾਏਕੋਟ ਦਾ ਸ਼ਹੀਦੀ ਸਾਕਾ

ਰਾਏਕੋਟ ਜ਼ਿਲ੍ਹਾ ਲੁਧਿਆਣਾ ਤੋਂ 50 ਕੁ ਕਿਲੋਮੀਟਰ ਦੀ ਦੂਰੀ ਤੇ ਸਥਿਤ ਹੈ। ਇੱਥੇ ਵੱਖ ਵੱਖ ਜ਼ਾਤਾਂ ਦੇ ਲੋਕ ਵਸਦੇ ਹਨ। ਸੰਮਤ 1817 ਵਿੱਚ ਇੱਥੋਂ ਦਾ ਮਾਲਕ ਕਲ੍ਹਾ ਰਾਏ ਸੀ ਅਤੇ ਕੁਝ ਪਿੰਡਾਂ ਦਾ ਚੌਧਰੀ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਚਮਕੌਰ ਦੀ ਜੰਗ ਤੋਂ ਬਾਅਦ ਇਸ ਪਿੰਡ ਦੇ ਪੱਛਮੀ ਭਾਗ ਵਿੱਚ ਆਣ ਦਰਸ਼ਨ ਦਿੱਤੇ। ਕੱਲ੍ਹੇ ਦੇ ਮਨ ਵਿੱਚ ਸਤਿਗੁਰੂ ਜੀ ਦੇ ਦਰਸ਼ਨਾ ਦੀ ਤਾਂਘ ਉਠੀ ਤਾਂ ਉਸਨੇ ਆਪਣਾ ਅਹਿਲਕਾਰ ਭੇਜ ਕੇ ਦਰਸ਼ਨਾਂ ਦੀ ਮੰਗ ਕੀਤੀ। ਸ੍ਰੀ ਸਤਿਗੁਰੂ ਜੀ ਨੇ ਫ਼ਰਮਾਇਆ ਕਿ ਉਹ ਤਾਂ ਬਾਦਸ਼ਾਹ ਦੇ ਬਾਗ਼ੀ ਹਨ, ਫਿਰ ਉਹ ਕਿਸ ਭਾਵਨਾ ਨਾਲ ਦਰਸ਼ਨ ਕਰਨੇ ਚਾਹੁੰਦਾ ਹੈ। ਕੱਲ੍ਹਾ ਰਾਏ ਨੇਕ ਦਿਲ ਆਦਮੀ ਸੀ ਅਤੇ ਗਊ ਦੀ ਰੱਖਿਆ ਕਰਨਾ ਚਾਹੁੰਦਾ ਸੀ। ਉਸ ਨੇ ਤੁਰਕਾਂ ਨੂੰ ਵੀ ਗਊ ਬੱਧ ਤੋਂ ਰੋਕਿਆ ਸੀ, ਅਤੇ ਇਸਦਾ ਸਾਖੀ ਦਰਿਆ ਸਤਿਲੁਜ ਨੂੰ ਬਣਾ ਲਿਆ ਸੀ। ਕੁਛ ਚਿਰ ਪਿਛੋਂ, ਫਿਰ ਤੁਰਕਾਂ ਨੇ ਗਊ ਬੱਧ ਸ਼ੁਰੂ ਕਰ ਦਿੱਤਾ, ਦਰਿਆ ਸਤਿਲੁਜ ਵਿੱਚ ਹੜ੍ਹ ਆ ਗਿਆ, ਪਾਣੀ ਨੇ ਉਛਲ ਕੇ ਬੜੀ ਤੇਜ਼ੀ ਨਾਲ ਕਿਨਾਰੇ ਪਾਰ ਕਰਦੇ ਹੋਇਆਂ ਜ਼ਾਲਮਾਂ, ਦੁਸ਼ਟਾਂ ਨੂੰ ਮਾਰ ਮੁਕਾਇਆ। ਸੱਚੇ ਪਾਤਸ਼ਾਹ ਜੀ ਕੱਲ੍ਹੇ ਰਾਏ ਬਾਰੇ ਸੁਣ ਕੇ ਅਤਿ ਪ੍ਰਸੰਨ ਹੋਏ ਅਤੇ ਕੱਲ੍ਹੇ ਰਾਏ ਨੂੰ ਦਰਸ਼ਨ ਕਰਨ ਦੀ ਆਗਿਆ ਦੇ ਦਿੱਤੀ। ਸੂਰਜ ਪ੍ਰਕਾਸ਼ ਵਿੱਚ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ-

*ਸ੍ਰੀ ਗੁਰੂ ਕ੍ਰਿਪਾ ਤੇ ਇਸ ਰਾਇ ਕਲੇਰਾ।*<br>
*ਕਰਤਿ ਸਦਾ ਸਤਿਸੰਗ ਕੋ ਕਰਿ ਪੁੰਨ ਬਡੇਰਾ।*<br>
*ਸੁਨਿ ਕਰਿ ਸ੍ਰੀ ਸਤਿਗੁਰ ਕਹਯੋ ਆਛੋ ਪਦ ਪੈ ਹੈ।*<br>
*ਕਹਿ ਸਜਾਇ ਪਰਲੋਕ ਮਹਿ ਨੀ ਕੇ ਮਰਾ ਜੈ ਹੈ।*<br>
*ਸਾਧ ਸਾਧ ਇਸ ਕੋ ਕਰਮ ਸਤੁੱਦ੍ਰਵ ਭੀ ਮਾਨਾ।*<br>
*ਸੁਨਿ ਕਰਿ ਕੱਲੋ ਰਾਇ ਤਬਿ ਅਤਿ ਬੰਦਨ ਠਾਨਾ।*

ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਕੁਝ ਚਿਰ ਇਥੇ ਰਹੇ। ਇੱਥੋਂ ਹੀ ਸਤਿਗੁਰੂ ਜੀ ਦੇ ਹੁਕਮ ਨਾਲ ਕਲ੍ਹੇ ਰਾਏ ਨੇ ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਬਾਰੇ ਪਤਾ ਕਰਨ ਵਾਸਤੇ ਮਾਹੀ ਨੂੰ ਸਰਹਿੰਦ ਭੇਜਿਆ, ਜਿਸ ਨੇ ਆ ਕੇ ਉੱਥੋਂ ਦਾ ਸਾਰਾ ਹਾਲ ਦੱਸਿਆ।

ਅੰਗ੍ਰੇਜ਼ਾਂ ਨੇ ਮਾਸ ਖਾਣ ਦੀ ਲੋੜ ਨੂੰ ਪੂਰਾ ਕਰਨ ਲਈ ਰਾਏਕੋਟ ਵਿਖੇ ਸੁਥਰਿਆਂ ਦੀ ਧਰਮਸ਼ਾਲਾ ਨੇੜੇ ਵੀ ਬੁੱਚੜਖਾਨਾ ਖੋਲ੍ਹ ਦਿੱਤਾ। ਇੱਥੇ ਦੋ ਬੁੱਚੜ ਰਾਂਝਾ ਅਤੇ ਬੂਟਾ ਆਪਣੇ ਦੁਰਵਿਵਹਾਰ ਕਰਕੇ, ਮਾੜੇ ਕਰਮਾਂ ਕਰਕੇ ਜਾਣੇ ਜਾਂਦੇ ਸਨ। ਸਾਰਾ ਦਿਨ ਉਹ ਗਊ ਬੱਧ ਕਰਦੇ ਅਤੇ ਮਰੇ ਹੋਏ ਜਾਨਵਰਾਂ ਦੀਆਂ ਹੱਡੀਆਂ ਛੱਪੜ ਵਿੱਚ ਜਾ ਕੇ ਸੁੱਟ ਦਿੰਦੇ, ਜਿੱਥੇ ਗਊਆਂ ਮੱਝਾਂ ਆਦਿ ਪਾਣੀ ਪੀ ਕੇ ਆਪਣੀ ਪਿਆਸ ਤ੍ਰਿਪਤ ਕਰਦੀਆਂ ਸਨ। ਗਊ ਦਾ ਮਾਸ ਬਿਨਾਂ ਢਕੇ ਹੀ ਗਲੀਆਂ ਵਿੱਚੋਂ ਲੰਘਦੇ, ਜਿਸਨੂੰ ਵੇਖਕੇ ਹਿੰਦੂ ਅਤੇ ਸਿੱਖਾਂ ਦੀਆਂ ਭਾਵਨਾਵਾਂ ਨੂੰ ਬਹੁਤ ਠੇਸ ਪਹੁੰਚਦੀ। ਧਰਮਸ਼ਾਲਾ ਵਿਖੇ ਰਹਿੰਦੇ ਮੁਸਾਫਿਰ ਵੀ ਬੜੇ ਦੁਖੀ ਹੁੰਦੇ ਸਨ। ਇੱਕ ਦਿਨ ਕੁਝ ਨਾਮਧਾਰੀ ਸਿੰਘ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰਨ ਜਾ ਰਹੇ ਸਨ, ਤਾਂ ਰਸਤੇ ਵਿੱਚ ਥੋੜੇ ਚਿਰ ਲਈ ਉਹ ਇਸ ਧਰਮਸ਼ਾਲਾ ਵਿੱਚ ਰੁਕੇ। ਉਹਨਾਂ ਨੇ ਵੀ ਜਦੋਂ ਬੁੱਚੜਖਾਨੇ ਵਿੱਚੋਂ ਆਉਂਦੀ ਦੁਰਗੰਧ ਨੂੰ ਮਹਿਸੂਸ ਕੀਤਾ ਅਤੇ ਦੁਖੀ ਲੋਕਾਂ ਦੀ ਪੀੜਾ ਨੂੰ ਸੁਣਿਆ ਤਾਂ ਉਹ ਇਹ ਸਭ ਨਾ ਸਹਾਰ ਸਕੇ। ਉਹਨਾਂ ਨੇ ਇਹ ਪੱਕਾ ਫੈਸਲਾ ਕਰ ਲਿਆ ਕਿ ਉਹ ਬੁੱਚੜਾਂ ਨੂੰ ਮਾਰ ਕੇ, ਗਊਆਂ ਦੀ ਰੱਖਿਆ ਕਰਨਗੇ ਅਤੇ ਉੱਥੋਂ ਦੇ ਲੋਕਾਂ ਨੂੰ ਸੁਖ ਸੁਵਿਧਾ ਪ੍ਰਦਾਨ ਕਰਨਗੇ।

ਨਾਮਧਾਰੀ ਸਿੰਘਾਂ ਨੂੰ ਇਹ ਸਭ ਕੁਝ ਸਹਾਰਨਾ ਬਹੁਤ ਕਠਿਨ ਹੋ ਗਿਆ। ਉਹਨਾਂ ਨੇ ਇਸ ਜ਼ਬਰ ਜ਼ੁਲਮ ਦਾ ਖ਼ਾਤਮਾ ਕਰਨ ਲਈ, ਨੇੜੇ ਦੇ ਇੱਕ ਪਿੰਡ ਤਾਜਪੁਰ ਵਿਖੇ ਜਾ ਕੇ, ਮਿਲ ਬੈਠ ਕੇ ਵਿਉਂਤ ਬਣਾਈ। ਆਪਣੇ ਕੋਲ ਲੋੜੀਂਦੇ ਹਥਿਆਰ ਇਕੱਠੇ ਕਰ ਲਏ। ਸਿੰਘਾਂ ਨੇ ਆਪਣਾ ਨਿਤਨੇਮ ਕਰਕੇ ਕੜਾਹ ਪ੍ਰਸਾਦ ਦੇ ਗੱਫੇ ਵਰਤਾਏ ਅਤੇ ਆਪਣੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਅਰਦਾਸ ਕਰਕੇ ਆਪਣੀ ਮੰਜ਼ਿਲ ਵਲ ਤੁਰ ਪਏ। ਉਹ ਉਠਾਂ ਤੇ ਆਪਣੇ ਸ਼ਸਤਰਾਂ ਨੂੰ ਲੁਕਾ ਛਿਪਾ ਕੇ ਰਾਏਕੋਟ ਵਾਪਿਸ ਆ ਗਏ। ਉਸ ਵੇਲੇ ਜ਼ੋਰਾਂ ਦੀ ਬਾਰਿਸ਼ ਹੋ ਰਹੀ ਸੀ ਅਤੇ ਮੀਂਹ ਦੇ ਪਾਣੀ ਦੀ ਭਰਮਾਰ ਸੀ। ਉਹ ਗੋਡੇ ਗੋਡੇ ਪਾਣੀ ਲੰਘਦੇ ਹੋਏ, ਅਗਾਂਹ ਵੱਧਦੇ ਗਏ। ਬੁੱਚੜਖਾਨੇ ਕੋਲ ਪਹੁੰਚ

ਕੇ ਉਹਨਾਂ ਨੇ ਜ਼ੋਰ ਜ਼ੋਰ ਦੀ ਦਰਵਾਜ਼ਾ ਖੜਕਾਇਆ। ਅੰਦਰੋਂ ਪੁੱਛਣ ਤੇ ਕਿ ਉਹਨਾਂ ਨੂੰ ਕੀ ਚਾਹੀਦਾ ਹੈ ਉੱਤਰ ਵਿੱਚ ਉਹਨਾਂ ਨੇ ਕਿਹਾ ਕਿ ਉਹਨਾਂ ਨੂੰ ਹੁੱਕੇ ਤੇ ਧਰਨ ਲਈ ਥੋੜੀ ਜਿਹੀ ਅੱਗ ਦੀ ਲੋੜ ਹੈ। ਇਹ ਸੁਣਦਿਆਂ ਸਾਰ ਜਿਉਂ ਹੀ ਬੁੱਚੜਖਾਨੇ ਦਾ ਦਰਵਾਜ਼ਾ ਖੁੱਲ੍ਹਿਆ, ਤਿੰਨ ਸਿੰਘ ਇੱਕ ਦਮ ਅੰਦਰ ਵੜ ਗਏ ਅਤੇ ਬਾਕੀ ਦੇ ਤਿੰਨ ਦਰਵਾਜ਼ੇ ਤੇ ਖਲੋ ਕੇ ਪਹਿਰਾ ਦੇਣ ਲੱਗ ਪਏ। ਉਹਨਾਂ ਨੇ ਆਪਣੀ ਪੂਜਣ ਯੋਗ ਗਊਆਂ ਦੇ ਰੱਸੇ ਖੋਲ੍ਹ ਦਿੱਤੇ, ਉਹਨਾਂ ਦੇ ਕਸ਼ਟਾਂ ਦਾ ਨਿਵਾਰਨ ਕੀਤਾ। ਸਿੰਘਾਂ ਨੇ ਦੋ ਬੁੱਚੜ ਮਾਰ ਦਿੱਤੇ ਅਤੇ ਸੱਤ ਜ਼ਖਮੀ ਕਰ ਦਿੱਤੇ। ਇਸ ਤਰ੍ਹਾਂ ਉਹਨਾਂ ਨੇ ਸਤਿਗੁਰੂ ਗੋਬਿੰਦ ਸਿੰਘ ਜੀ ਦੇ ਸੁੰਦਰ ਸ਼ਬਦਾਂ ਨੂੰ ਸਾਕਾਰ ਕੀਤਾ।

ਯਹੀ ਦੇਹ ਆਗਿਆ ਤੁਰਕਨ ਗਹਿ ਖਪਾਊਂ।।
ਗਊ ਘਾਤ ਕਾ ਦੋਖ ਜਗ ਸਿਉ ਮਿਟਾਊ।।
– ਯਹੀ ਆਸ ਪੂਰਨ ਕਰਹੁ ਤੁਮ ਹਮਾਰੀ।।
ਮਿਟੈ ਕਸਟ ਗਊਅਨ ਛੁਟੈ ਖੇਦ ਭਾਰੀ।।

ਇਸ ਤਰ੍ਹਾਂ 15-7-1871 ਨੂੰ ਗਊਆਂ ਦਾ ਕਸ਼ਟ ਨਿਵਾਰਨ ਉਪਰੰਤ ਸੰਤ ਮਸਤਾਨ ਸਿੰਘ, ਮੰਗਲ ਸਿੰਘ ਅਤੇ ਗੁਰਮੁਖ ਸਿੰਘ ਆਪਣੇ ਪਿੰਡ ਪਿੱਥੋ ਰਿਆਸਤ ਪਟਿਆਲਾ ਨੂੰ ਚਲ ਪਏ ਅਤੇ ਰਸਤੇ ਵਿੱਚ ਛੀਨੀਵਾਲ ਦਲੂ ਨੂੰ ਹਥਿਆਰ ਵਾਪਿਸ ਕਰ ਦਿੱਤੇ, ਅਤੇ ਉਸਨੇ ਉਹਨਾਂ ਹਥਿਆਰਾਂ ਨੂੰ ਜ਼ਮੀਨ ਵਿੱਚ ਦੱਬ ਦਿੱਤਾ। ਭਗਵਾਨ ਸਿੰਘ ਅੜਬੰਗੀ, ਬੀਰ ਸਿੰਘ ਅਤੇ ਅਤਰ ਸਿੰਘ ਆਪਣੇ ਆਪਣੇ ਘਰਾਂ ਨੂੰ ਵਾਪਿਸ ਪਰਤ ਗਏ। ਦਿਨ ਚੜ੍ਹੇ ਨਾਲ ਪਿੰਡ ਵਿੱਚ ਰੌਲਾ ਪੈ ਗਿਆ ਅਤੇ ਪੁਲਿਸ ਨੇ ਕਾਤਲਾਂ ਦੀ ਭਾਲ ਸ਼ੁਰੂ ਕਰ ਦਿੱਤੀ ਦਲੂ ਕੋਲੋਂ ਪੁੱਛ ਪੜਤਾਲ ਕੀਤੀ ਗਈ ਅਤੇ ਉਸਨੇ ਉਹਨਾਂ ਤਿੰਨ ਨਾਮਧਾਰੀ ਸਿੰਘਾਂ ਦੇ ਨਾਮ ਦੱਸ ਦਿੱਤੇ। ਦੂਲਾ ਸਿੰਘ ਨੇ ਨਾਮਧਾਰੀ ਸਿੰਘਾਂ ਨੂੰ ਪੁਲਿਸ ਦੇ ਆਉਣ ਦੀ ਖ਼ਬਰ ਦਿੰਦੇ ਹੋਏ ਭੱਜ ਜਾਣ ਦੀ ਸਲਾਹ ਦਿੱਤੀ। ਪਰ ਸਿੰਘ ਕਾਇਰ ਨਹੀਂ ਸਨ, ਉਹਨਾਂ ਵਿੱਚੋਂ ਮਸਤਾਨ ਸਿੰਘ ਨੇ ਕਿਹਾ ਕਿ ਜੇਕਰ ਉਹ ਉੱਥੋਂ ਭੱਜ ਜਾਣਗੇ, ਤਾਂ ਹੋਰ ਨਿਰਦੋਸ਼ ਸਿੰਘਾਂ ਨੂੰ ਪੁਲਿਸ ਫੜ ਲਵੇਗੀ। ਉਹਨਾਂ ਨੇ ਕਤਲ ਕੀਤੇ ਹਨ ਅਤੇ ਉਹ ਹੀ ਆਪਣੇ ਇਸ ਕਾਰਜ ਲਈ ਸਜ਼ਾ ਭੁਗਤਣ ਲਈ ਤਿਆਰ ਹਨ। ਸੂਰਬੀਰ, ਵਰਿਆਮ ਸਿੰਘਾਂ ਨੇ ਆਪਣੇ ਆਪ ਨੂੰ ਪੁਲਿਸ ਦੇ ਹਵਾਲੇ ਕੀਤਾ ਅਤੇ ਜੋ ਕੁਝ ਉਹਨਾਂ ਨੇ ਕੀਤਾ ਸੀ, ਸਪਸ਼ਟ ਰੂਪ ਵਿੱਚ ਪ੍ਰਵਾਨ ਕਰ ਲਿਆ। ਉਹਨਾਂ ਦੇ ਸੁੰਦਰ ਮੁਖੜਿਆਂ ਉੱਤੇ ਸੱਚਾਈ ਅਤੇ ਨਾਮ

ਦੀ ਲਾਲੀ ਸੀ। ਉਹਨਾਂ ਦੇ ਇਸ ਕਾਰਨਾਮੇ ਨੇ ਫਰੰਗੀਆਂ ਨੂੰ ਵਿਸਮਾਦਿਤ ਕਰ ਦਿੱਤਾ।

ਅੰਤ ਵਿੱਚ ਸਿੰਘਾਂ ਨੂੰ ਫੜ ਲਿਆ ਗਿਆ। 27 ਜੁਲਾਈ 1871 ਨੂੰ ਸ਼ੇਸ਼ਨ ਜੱਜ ਨੇ ਮਸਤਾਨ ਸਿੰਘ, ਗੁਰਮੁਖ ਸਿੰਘ, ਮੰਗਲ ਸਿੰਘ ਪਿਥੋ ਪਿੰਡ ਨੂੰ ਮੌਤ ਦੀ ਸਜ਼ਾ ਸੁਣਾ ਦਿੱਤੀ। 5 ਅਗਸਤ 1871 ਨੂੰ ਬੁੱਚੜਖਾਨੇ ਦੇ ਨੇੜੇ ਸੂਰਜ ਦੀ ਟਿੱਕੀ ਚੜਣ ਨਾਲ ਹੀ ਲੋਕਾਂ ਦੇ ਸਾਹਮਣੇ ਫਾਂਸੀ ਦੇ ਕੇ ਇਹਨਾਂ ਤਿੰਨਾਂ ਸਿੰਘਾਂ ਨੂੰ ਸ਼ਹੀਦ ਕਰ ਦਿੱਤਾ ਗਿਆ।

ਪੁਲਿਸ ਦੇ ਡਰਾਉਣ ਧਮਕਾਉਣ ਤੇ ਦਲੂ ਨੇ ਸੂਬਾ ਗਿਆਨੀ ਰਤਨ ਸਿੰਘ ਅਤੇ ਰਤਨ ਸਿੰਘ ਨਾਈ ਵਾਲੇ ਦਾ ਨਾਂ ਲੈ ਦਿੱਤਾ ਕਿ ਇਹ ਵੀ ਕਾਤਲਾਂ ਵਿੱਚ ਸ਼ਾਮਿਲ ਸਨ। ਉਸਦੇ ਕਹਿਣ ਅਨੁਸਾਰ ਹਾਕਮ ਸੂਬਾ ਗਿਆਨੀ ਰਤਨ ਸਿੰਘ ਅਤੇ ਰਤਨ ਸਿੰਘ ਨਾਈ ਵਾਲੇ ਨੂੰ ਗ੍ਰਿਫਤਾਰ ਕਰਕੇ ਲੁਧਿਆਣੇ ਲੈ ਗਏ। ਇਹ ਬਿਲਕੁਲ ਨਿਰਦੋਸ਼ ਸਨ, ਪਰ ਇਹਨਾਂ ਤੇ ਇਲਜ਼ਾਮ ਇਹ ਲਾਇਆ ਗਿਆ ਕਿ ਇਹਨਾਂ ਭਾਂਵੇ ਬੁੱਚੜ ਨਹੀ ਮਾਰੇ ਪਰ ਬੁੱਚੜ ਮਾਰਨ ਵਾਲਿਆ ਨੂੰ ਹਲਾ ਸੇਰੀ ਦੇ ਕੇ ਬੁੱਚੜ ਮਾਰਨ ਲਈ ਪ੍ਰੇਰਿਆ ਹੈ। ਇਹਨਾਂ ਨੂੰ 26 ਨਵੰਬਰ 1871 ਨੂੰ ਸੈਂਟਰਲ ਜੇਲ੍ਹ ਲੁਧਿਆਣਾ ਦੇ ਬਾਹਰ ਫਾਂਸੀ ਦੇ ਦਿੱਤੀ ਗਈ। ਇਹਨਾਂ ਸੂਰਬੀਰਾਂ ਨੇ ਫਾਂਸੀ ਚੜ੍ਹਨ ਤੋਂ ਪਹਿਲਾਂ ਇਸ਼ਨਾਨ ਕੀਤਾ, ਸਫੈਦ ਬਸਤ੍ਰ ਪਹਿਨੇ, ਸਤਿਗੁਰੂ ਜੀ ਦੇ ਚਰਣਾਂ ਵਿੱਚ ਅਰਦਾਸ ਕੀਤੀ ਅਤੇ ਰੇਸ਼ਮ ਦੇ ਰੱਸੇ ਗੱਲ ਵਿੱਚ ਪਾ ਕੇ ਹੱਸਦੇ ਹੱਸਦੇ ਖਿੜੇ ਮੱਥੇ ਸ਼ਹੀਦ ਹੋ ਗਏ।

(1) ਸ੍ਰ: ਗੁਰਮੁਖ ਸਿੰਘ - ਦੇ ਪਿਤਾ ਦਾ ਨਾਮ ਮੋਹਰ ਸਿੰਘ ਅਤੇ ਮਾਤਾ ਦਾ ਨਾਮ ਅਤਰ ਕੌਰ ਸੀ। ਇਹਨਾਂ ਦਾ ਗੋਤ ਭੁੱਲਰ ਸੀ ਅਤੇ ਇਨ੍ਹਾਂ ਦਾ ਪਿੰਡ ਪਿਥੋ ਸੀ। ਇਹ 30 ਸਾਲ ਦੀ ਆਯੂ ਦੇ ਨੌਜਵਾਨ ਗੱਭਰੂ ਸਨ। ਇਹਨਾਂ ਨੇ ਆਪਣੀ ਜੁਆਨੀ ਧਰਮ ਅਤੇ ਦੇਸ਼ ਉੱਤੋ ਵਾਰ ਦਿੱਤੀ।

(2) ਸ੍ਰ: ਮਸਤਾਨ ਸਿੰਘ - ਦੇ ਪਿਤਾ ਦਾ ਨਾਮ ਕਿਸ਼ਨ ਸਿੰਘ ਅਤੇ ਮਾਤਾ ਖੇਮ ਕੌਰ ਸੀ। ਇਹ ਵੀ ਜ਼ਾਤ ਦੇ ਭੁੱਲਰ ਸਨ। ਇਹਨਾਂ ਦੀ ਆਯੂ ਸਿਰਫ 22 ਸਾਲ ਹੀ ਸੀ। ਇਹਨਾਂ ਨੇ ਚੜ੍ਹਦੀ ਜਵਾਨੀ ਵਿੱਚ ਸ਼ਹੀਦ ਹੋ ਕੇ ਆਪਾ ਬਲੀਦਾਨ ਕਰ ਦਿੱਤਾ।

(3) ਸ੍ਰ: ਮੰਗਲ ਸਿੰਘ - ਜੀ ਦੇ ਪਿਤਾ ਸ੍ਰ. ਦੌਲਤ ਸਿੰਘ ਅਤੇ ਮਾਤਾ ਰਤੀ ਜੀ ਸਨ। ਇਹਨਾਂ ਦਾ ਗੋਤ ਵੀ ਭੁੱਲਰ ਸੀ। ਇਹ ਵੀ ਨੌਜਵਾਨ ਗੱਭਰੂ

28 ਸਾਲਾਂ ਦੇ ਸਨ ਜਦੋਂ ਖਿੜੇ ਮੱਥੇ ਸ਼ਹਾਦਤ ਪ੍ਰਵਾਨ ਕਰ ਲਈ।

(4) ਸੂਬਾ ਗਿਆਨੀ ਰਤਨ ਸਿੰਘ ਜੀ - ਦੇ ਪਿਤਾ ਰਾਮ ਕ੍ਰਿਸ਼ਨ ਜੀ ਅਤੇ ਮਾਤਾ ਦਾ ਨਾਮ ਰਾਮ ਪੁਰੀ ਸੀ। ਇਹ ਮੋਰੀ ਪਿੰਡ ਰਿਆਸਤ ਪਟਿਆਲਾ ਦੇ ਜੱਟ ਸਨ। ਛੋਟੀ ਆਯੂ ਵਿੱਚ ਇਹਨਾਂ ਦੇ ਮਾਤਾ ਪਿਤਾ ਸੁਰਗਪੁਰੀ ਸਿਧਾਰ ਗਏ। ਸਤਿਗੁਰੂ ਰਾਮ ਸਿੰਘ ਜੀ ਨੇ ਇਹਨਾਂ ਦੇ ਅਧਿਆਤਮਕ ਜੀਵਨ ਕਰਕੇ ਇਹਨਾਂ ਨੂੰ ਸੰਮਤ 1922 ਵਿੱਚ ਸੂਬਾ ਥਾਪ ਦਿੱਤਾ। ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਸਿੱਖਾਂ ਨੂੰ ਇਹ ਹੁਕਮ ਕੀਤਾ ਹੋਇਆ ਸੀ ਕਿ ਉਹ ਆਪਣੇ ਝਗੜਿਆਂ, ਲੜਾਈਆਂ ਦਾ ਨਿਪਟਾਰਾ ਕਰਨ ਲਈ ਕਚਹਿਰੀਆਂ ਵਿੱਚ ਨਹੀਂ ਜਾਣਗੇ। ਉਹਨਾਂ ਦੇ ਸਾਰੇ ਝਗੜਿਆਂ ਦੇ ਫੈਸਲੇ ਸੂਬੇ ਆਦਿ ਕਰਦੇ ਸਨ। ਸੂਬਾ ਗਿਆਨੀ ਰਤਨ ਸਿੰਘ ਜੀ ਵੀ ਨਾਮਧਾਰੀ ਸੰਸਥਾ ਦਾ ਇਹ ਕੰਮ ਕਰਦੇ ਸਨ। ਇਸ ਲਈ ਉਹ ਕਦੇ ਵੀ ਆਲਸ ਨਾ ਕਰਦੇ ਅਤੇ ਆਪਣੇ ਫੈਸਲੇ ਤੁਰੰਤ ਕਰਕੇ ਆਪਸੀ ਝਗੜਿਆਂ ਦਾ ਨਿਪਟਾਰਾ ਕਰਨ ਵਿੱਚ ਰਤੀ ਭਰ ਵੀ ਢਿੱਲ ਨਾ ਕਰਦੇ। ਜਦੋਂ ਇਹ ਫਾਂਸੀ ਦੇ ਤਖ਼ਤੇ ਤੇ ਚੜ੍ਹਨ ਲੱਗੇ ਤਾਂ ਅੰਗਰੇਜ਼ ਹਾਕਮ ਇਸ ਦਰਦਨਾਕ ਦ੍ਰਿਸ਼ ਦਾ ਸਾਹਮਣਾ ਕਰਨ ਤੋਂ ਅਸਮਰੱਥ ਸੀ। ਉਹ ਇਹਨਾਂ ਵਲ ਪਿੱਠ ਕਰਕੇ ਖਲੋ ਗਿਆ। ਦਲੇਰ, ਵਰਿਆਮ ਸੂਬਾ ਜੀ ਨੇ ਕਿਹਾ,"ਓਏ ਬਿੱਲਿਆ ਤੂੰ ਮੇਰੇ ਵਲ ਪਿੱਠ ਕਰਕੇ ਕਿਉਂ ਖਲੋਤਾ ਹੈਂ ? ਮੂੰਹ ਤਾਂ ਮੇਰੇ ਸਾਹਮਣੇ ਰੱਖ। ਇਹ ਕੰਮ ਏਥੇ ਹੀ ਨਹੀਂ ਮੁੱਕ ਗਿਆ। ਅਸੀਂ ਫਿਰ ਜਨਮ ਲਵਾਂਗੇ ਅਤੇ ਫਰੰਗੀ ਨੂੰ ਆਪਣੇ ਦੇਸ਼ ਵਿੱਚੋਂ ਕੱਢ ਕੇ ਹੀ ਸੁੱਖ ਦਾ ਸਾਹ ਲਵਾਂਗੇ।" ਇਹਨਾਂ ਸੂਰਬੀਰ ਸ਼ਹੀਦਾਂ ਦਾ ਅੰਤਿਮ ਸੰਸਕਾਰ ਇਸ਼ਨਾਨ ਕਰਾਕੇ, ਅਰਦਾਸਾ ਸੋਧ ਕੇ ਬੁੱਢੇ ਦਰਿਆ ਦੇ ਕੰਢੇ ਕੀਤਾ ਗਿਆ। 35 ਸਾਲਾਂ ਦੀ ਉਮਰ ਵਿੱਚ ਇਹਨਾਂ ਨੇ ਗਊ ਗਰੀਬ ਦੀ ਰੱਖਿਆ ਲਈ ਫਾਹੀ ਦੇ ਫੰਧੇ ਨੂੰ ਆਪਣੇ ਗਲ ਵਿੱਚ ਪਾ ਕੇ ਸ਼ਹਾਦਤ ਪ੍ਰਾਪਤ ਕੀਤੀ।

(5) ਸੂ: ਰਤਨ ਸਿੰਘ - ਜੀ ਦੇ ਪਿਤਾ ਬੁੱਧ ਸਿੰਘ ਜੀ ਸਨ। ਇਹ ਪਿੰਡ ਨਾਈਵਾਲੇ ਦੇ ਸਨ। ਇਹ 28 ਸਾਲ ਦੇ ਨੌਜਵਾਨ ਗੱਭਰੂ ਸਨ। ਸ਼ਹਾਦਤ ਪ੍ਰਾਪਤ ਕਰਕੇ ਅਮਰ ਹੋ ਗਏ।

ਇਹਨਾਂ ਅਮਰ ਸ਼ਹੀਦਾਂ ਨੇ ਅੰਗ੍ਰੇਜ਼ਾਂ ਨੂੰ ਲਲਕਾਰਿਆ ਕਿ ਇਹ ਉਹਨਾਂ ਦੇ ਆਖ਼ਰੀ ਜ਼ੀਵਨ ਦਾ ਅੰਤ ਨਹੀਂ। ਇਹ ਤਾਂ ਅਜੇ ਸ਼ੁਰੂਆਤ ਹੀ ਹੈ। ਉਹ ਫਿਰ ਦੋਬਾਰਾ ਜਨਮ ਲੈਣਗੇ ਅਤੇ ਉਹਨਾਂ ਦੀਆਂ ਜੜ੍ਹਾਂ ਨੂੰ ਉਖੇੜ ਕੇ ਭਾਰਤ ਵਿੱਚੋਂ ਕੱਢ ਕੇ ਹੀ ਛੱਡਣਗੇ।

# 16

## ਮਲੇਰ ਕੋਟਲੇ ਦਾ ਸ਼ਹੀਦੀ ਸਾਕਾ

ਲੁਧਿਆਣੇ ਤੋਂ ਕਰੀਬਨ 50 ਕੁ ਕਿਲੋਮੀਟਰ ਦੀ ਦੂਰੀ ਤੇ ਸਥਿਤ ਮਲੇਰ ਕੋਟਲੇ ਦਾ ਨਾਮ ਸੁਣਦਿਆਂ ਹੀ, ਉਥੋਂ ਦਾ ਕੱਲਰ ਅੱਖਾਂ ਦੇ ਸਾਹਮਣੇ ਆ ਜਾਂਦਾ ਹੈ। ਇਹ ਉਹਨਾਂ ਸੂਰਬੀਰ ਵਰਿਆਮ ਬਹਾਦਰਾਂ ਦੇ ਵੀਰਤਾ ਪੂਰਨ ਕਾਰਨਾਮਿਆਂ ਦੀ ਯਾਦ ਕਰਾਉਂਦਾ ਹੈ, ਇਹ ਉਹ ਲਾਲ ਭੂਮੀ ਹੈ ਜਿਸ ਉੱਤੇ ਨਾਮਧਾਰੀ ਸਿੰਘਾਂ ਨੇ ਧਰਮ ਅਤੇ ਗਊ ਗਰੀਬ ਦੀ ਰੱਖਿਆ ਲਈ, ਭਾਰਤ ਨੂੰ ਪਰਤੰਤ੍ਰਤਾ ਦੀਆਂ ਕੜੀਆਂ ਤੋਂ ਮੁਕਤ ਕਰਵਾਉਣ ਲਈ ਹੱਸ ਹੱਸ ਆਪਣਾ ਬਲੀਦਾਨ ਦਿੱਤਾ ਸੀ। ਉਹਨਾਂ ਨੇ ਆਪਣੇ ਸਰੀਰ ਦੀਆਂ ਬੋਟੀਆਂ ਬੋਟੀਆਂ ਕਰਵਾ ਲਈਆਂ। ਉਥੋਂ ਦੀ ਧਰਤੀ ਤੇ ਆਪਣੇ ਖੂਨ ਨਾਲ ਲਾਲ ਰਕਤ ਦੀਆਂ ਨਦੀਆਂ ਚਲਾ ਦਿੱਤੀਆਂ ਅਤੇ ਦਿਲ ਕੰਬਾਊ, ਹਿਰਦੇ ਵਿਧਾਰਕ ਦ੍ਰਿਸ਼ ਨੇ ਸਭ ਦੇ ਹਿਰਦਿਆਂ ਨੂੰ ਕੰਬਾ ਦਿੱਤਾ, ਤ੍ਰਾਸ ਤ੍ਰਾਸ ਕਰਾ ਦਿੱਤਾ। ਉਹਨਾਂ ਨੇ ਆਪਣੇ ਖੂਨ ਨਾਲ ਆਜ਼ਾਦੀ ਦੀ ਪਿਊਂਦ ਨੂੰ ਸਿੰਜਿਆ, ਉਨ੍ਹਾ ਵੀਰਾਂ, ਸੂਰਮਿਆਂ ਨੇ ਦੇਸ਼ ਅਤੇ ਧਰਮ ਲਈ ਆਪਣੀਆਂ ਜਾਨਾਂ ਕੁਰਬਾਨ ਕਰਕੇ, ਇਤਿਹਾਸ ਦੇ ਪੰਨਿਆਂ ਨੂੰ ਲਾਲੋ ਲਾਲ ਕਰ ਦਿੱਤਾ। ਉੱਚੇ ਅਤੇ ਸੁੱਚੇ ਆਦਰਸ਼ਾਂ ਦੀ ਸਥਾਪਨਾ ਕਰਕੇ ਆਉਣ ਵਾਲੀਆਂ ਪੀੜ੍ਹੀਆਂ ਦਾ ਪੱਥ ਪ੍ਰਦ੍ਰਸ਼ਿਤ ਕਰ ਦਿੱਤਾ। ਇਸ ਤਰ੍ਹਾ, ਮਲੇਰ ਕੋਟਲੇ ਦੇ ਕਲਰਾਂ ਵਿੱਚ ਅਤਿਆਚਾਰੀਆਂ ਅਤੇ ਜ਼ਾਲਮਾਂ ਦਾ ਅੰਤ ਕਰਨ ਲਈ, ਗਊ ਗਰੀਬ ਅਤੇ ਦੇਸ਼ ਧਰਮ ਦੀ ਰੱਖਿਆ ਵਾਸਤੇ ਨਾਮਧਾਰੀ ਸਿੰਘ ਇੱਕ ਦੂਜੇ ਤੋਂ ਅਗਾਂਹ ਵਧਕੇ ਆਪਣੀਆ ਸ਼ਹਾਦਤਾਂ ਦੇਣ ਲਈ ਬੇਕਰਾਰ ਹੋ ਉਠੇ।

ਸਤਿਗੁਰੂ ਪ੍ਰਤਾਪ ਸਿੰਘ ਜੀ ਮਲੇਰ ਕੋਟਲੇ ਦੇ ਪਿਛੋਕੜ ਬਾਰੇ ਪੁਸਤਕ 'ਲਾਲ ਏਹਿ ਰਤਨ', ਭਾਗ-1, ਵਿੱਚ ਇਸ ਤਰ੍ਹਾਂ ਫਰਮਾਉਂਦੇ ਹਨ-

*ਸਾਹਿਬ ਗੁਰੂ ਗੋਬਿੰਦ ਸਿੰਘ ਦੇ ਸਾਹਿਬਜ਼ਾਦੇ, ਛੋਟੇ, ਸਰਹਿੰਦ ਵਿੱਚ ਸ਼ਹੀਦ ਹੁੰਦੇ ਹਨ—ਗੁਰੂ ਮਾਰੀ ਵਿੱਚ। ਸਾਹਿਬ ਮਾਹੀ ਨੂੰ ਭੇਜਦੇ*

ਹਨ—ਰਾਏਕੋਟ ਤੋਂ। ਉਹ ਆ ਕੇ ਖਬਰ ਦਿੰਦਾ ਹੈ ਕਿ ਸੱਚੇ ਪਾਤਸ਼ਾਹ ਇਸ ਤਰ੍ਹਾਂ ਸ਼ਹੀਦ ਹੋਏ। ਸਾਹਿਬਾਂ ਦੇ ਨੇਤਰਾਂ ਵਿੱਚ ਜਲ ਆਇਆ।

ਸਿੱਖਾਂ ਨੇ ਕਿਹਾ,''ਮਹਾਰਾਜ ਇਹ ਕੀ ਗੱਲ ?''

ਕਹਿੰਦੇ,''ਭਾਈ ਬੇਲ ਨਾਲੋਂ ਚੂਆਂ ਤੁਟੇ-ਉਹਦੇ ਵਿੱਚੋਂ ਪਾਣੀ ਆ ਜਾਂਦਾ ਹੈ।'' ਸਾਹਿਬ ਹੱਥ ਵਿੱਚ ਪਕੜ ਕੇ ਕਰਦ, ਜੜ ਸੀ ਕਾਹੀ ਦੀ, ਉਹ ਪੁੱਟਦੇ ਹਨ। ਪੁੱਟਦੇ ਪੁੱਟਦੇ ਬਚਨ ਕਰਦੇ ਹਨ—ਕਿਸੇ ਨੇ ਉਥੇ 'ਹਾਅ' ਦਾ ਨਾਅਰਾ ਨਹੀ ਮਾਰਿਆ ਕਿ ਤੁਸੀ ਇਹ ਕੀ ਕਰ ਰਹੇ ਹੋ।

ਕਹਿੰਦੇ ਹਨ,''ਜੀ ਹਾਂ, ਨਾਹਰ ਖਾਂ ਮਲੇਰੀਆਂ ਪਠਾਨ-ਜਿਸ ਨੇ ਕਿਹਾ ਸੀ ਕਿ ਇਹਨਾਂ ਸ਼ੀਰ-ਖੋਰਾਂ ਬੱਚਿਆਂ ਨੇ, ਦੁੱਧ ਪੀਣ ਵਾਲਿਆਂ ਨੇ, ਕੀ ਗਵਾਇਆ, ਤੁਸੀ ਇਹਨਾਂ ਨੂੰ ਕਿਉਂ ਮਾਰਦੇ ਹੋ ?''

ਸਾਹਿਬਾਂ ਨੇ ਉੱਥੇ ਉੱਤੇ ਮਿੱਟੀ ਪਾ ਕੇ ਅੰਗੂਠੇ ਨਾਲ ਦੱਬੀ। ਸਿੱਖਾਂ ਨੇ ਪੁੱਛਿਆ, ਕਹਿਣ ਲੱਗੇ,''ਅਸੀ ਤੁਰਕ ਦੀ ਜੜ ਪੁੱਟ ਦਿੱਤੀ ਸੀ ਪਰ ਇਹ ਮਲੇਰ ਕੋਟਲੀਆਂ ਨੇ ਅਜੇ ਰੱਖ ਲਈ।''

''ਫਿਰ ਸੱਚੇ ਪਾਤਸ਼ਾਹ ਕੀ ਹੁਕਮ।''

ਕਹਿੰਦੇ ਹਨ,''ਅੱਸੀ ਸਿਰ ਦਿਆਂਗੇ ਤੇ ਲਵਾਂਗੇ।'' ਵਡ ਤੀਰਥ ਦੀ ਸਾਖੀ ਵਿੱਚ ਲਿਖਿਆ ਹੈ-

ਅਸੀ ਸੀਸ ਖਾਲਸੇ ਦੀਨੇ।
ਧਰਮ ਛੀਨ ਤੁਰਕਨ ਕੇ ਲੀਨੇ।

ਗੁਰਮੁਖ ਸਿੰਘ ਜੀ ਨੰਬਰਦਾਰ, ਫਰਵਾਹੀ, ਪਿੰਡ ਜਿਨ੍ਹਾਂ ਦਾ ਮਲੇ ਰ ਕੋਟਲੇ ਦੀ ਰਿਆਸਤ ਵਿੱਚ, ਮਲੇਰ ਕੋਟਲੇ ਆਉਂਦੇ ਹਨ। ਉਹਨਾਂ ਦਿਨਾਂ ਵਿੱਚ ਨਵਾਬ ਨਬਾਲਗ ਸੀ, ਕਾਂਊਸਲ ਬਣੀ ਹੋਈ ਸੀ, ਕਾਜ਼ੀਆਂ ਦਾ ਜ਼ੋਰ ਸੀ, ਮਲੇਰ ਕੋਟਲੇ ਦੀ ਰਿਆਸਤ ਵਿੱਚ।

ਰਾਮ ਗਊਆਂ, ਕੋਈ ਸ਼ਾਇਦ ਸੱਜਣ ਜਾਣਦੇ ਹੋਣਗੇ, ਪੰਜਾਬ ਵਿੱਚ ਇਹ ਗੱਲ ਸੀ, ਆਮ ਤੌਰ ਤੇ ਲੁਧਿਆਣੇ ਫਿਰੋਜ਼ਪੁਰ ਦੇ ਜ਼ਿਲ੍ਹੇ ਵਿੱਚ—ਪਟਿਆਲੇ ਨਾਭੇ ਵਿੱਚ ਲੋਕ ਕਿਸੇ ਗਊ ਨੂੰ ਪੁੰਨ ਕਰਕੇ ਛੱਡ ਦਿੰਦੇ ਸਨ। ਜਿਸ ਤਰ੍ਹਾਂ ਸਾਨ੍ਹ ਛੁੱਟੇ ਹੋਏ ਹਨ, ਉਹ ਫਿਰ ਗਊਆਂ ਵਧਦੀਆਂ ਵਧਦੀਆਂ ਹਰਨਾਂ ਵਰਗੀਆਂ ਬਣ ਜਾਂਦੀਆਂ ਹਨ, ਕਿਸੇ ਦੇ ਨੇੜੇ ਨਹੀ ਆਉਂਦੀਆਂ। ਉਹ ਰਾਮ ਗਊਆਂ ਨੂੰ ਫੜ ਫੜ ਕੇ

ਮੁਸਲਮਾਨ, ਜਾਲ ਲਾ-ਲਾ ਕੇ ਕਤਲ ਕਰਦੇ ਸੀ। ਸਿੱਖ ਨਹੀ ਸਨ ਇਹ ਗੱਲ ਜਰਦੇ।

ਭਾਈ ਗੁਰਮੁਖ ਸਿੰਘ ਜੀ ਫਰਵਾਹੀ ਦੇ ਆਉਂਦੇ ਹਨ ਸੌਦਾ ਲੈਣ ਵਾਸਤੇ, ਢਾਲ ਦੇਣ ਵਾਸਤੇ। ਅੱਗੋਂ ਇੱਕ ਬੈਲ ਉੱਤੇ ਮੂਲੀਆਂ ਲੱਦੀਆਂ ਹੋਈਆਂ ਹਨ, ਉੱਤੇ ਇੱਕ ਅਰਾਈ ਚੜ੍ਹਿਆ ਹੋਇਆ ਹੈ। ਬਹੁਤ ਭਾਰਾ ਉਹਦੇ ਤੇ ਭਾਰ ਹੈ। ਇਹ ਕਹਿੰਦੇ,''ਉਹ ਮੀਆਂ, ਇਹ ਬੈਲ ਤਾਂ ਅੱਗੇ ਹੀ ਭਾਰ ਨਾਲ ਤੰਗ ਹੁੰਦਾ ਹੈ, ਤੂੰ ਉੱਤੋਂ ਉਤਰ ਜਾ।''

ਉਹਨੇ ਅੱਗੋਂ ਗਾਲ੍ਹ ਕੱਢੀ,''ਓਏ ਸਿੱਖੜਿਆ, ਤੂੰ ਲਗਦਾ ਕੀ ਹੈਂ ?''

ਇਸ ਗੱਲੋਂ ਦੋਵੇਂ ਲੜ ਪਏ। ਲੜਦੇ ਲੜਦੇ ਅੱਗੇ ਕਚਹਿਰੀ ਵਿੱਚ ਗਏ। ਅੱਗੇ ਇਨਸਾਫ ਵਾਲਿਆਂ ਨੇ ਆਖਿਆ,''ਓਏ ਤੇਰਾ ਸਿੱਖਾ ਇਹਦੇ ਨਾਲ ਕੀ ਤਅਲਕ ਹੈ ? ਅਸੀ ਤਾਂ ਤੇਰੇ ਸਾਹਮਣੇ ਬੈਲ ਨੂੰ ਜ਼ਿਬਾਹ ਕਰਾਂਗੇ।''

ਸਿੱਖ ਦੇ ਸਾਹਮਣੇ ਬੈਲ ਨੂੰ ਕਤਲ ਕੀਤਾ ਗਿਆ, ਉਹਦਾ ਦਿਲ ਫਟ ਗਿਆ। ਉਹਨੇ ਆ ਕੇ ਹੀਰਾ ਸਿੰਘ ਨੂੰ ਆਖਿਆ,''ਸਾਡੇ ਜੀਵਨ ਦਾ ਕੋਈ ਧਰਮ ਨਹੀ ਜੇ ਸਾਡੇ ਸਾਹਮਣੇ ਇਸ ਤਰ੍ਹਾਂ ਦਾ ਅਨਿਆਂ ਹੋ ਰਿਹਾ ਹੈ।''

ਸ੍ਰ: ਹੀਰਾ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਵਿਖੇ ਸਿੰਘਾਂ ਦਾ ਇਕੱਠ ਕੀਤਾ ਅਤੇ ਮਲੇਰ ਕੋਟਲੇ ਵਿੱਚ ਬੁੱਚੜਾਂ ਨੂੰ ਮਾਰ ਮੁਕਾਉਣ ਦੀ ਯੋਜਨਾ ਬਣਾਈ। 2 ਮਾਘ ਸੰਮਤ 1928 ਨੂੰ, ਸਿੰਘ ਸੱਚੇ ਪਾਤਸ਼ਾਹ ਸਤਿਗੁਰੂ ਰਾਮ ਸਿੰਘ ਜੀ ਕੋਲ ਜਾ ਕੇ ਬੇਨਤੀ ਕਰਦੇ ਹਨ, ਉਹਨਾ ਨੂੰ ਬੁੱਚੜਾਂ ਨੂੰ ਮਾਰ ਮੁਕਾਉਣ ਦੀ ਆਗਿਆ ਦਿੱਤੀ ਜਾਵੇ। ਸਤਿਗੁਰੂ ਜੀ ਉਹਨਾਂ ਨੂੰ ਕੁਝ ਚਿਰ ਰੁਕਣ ਲਈ ਕਹਿੰਦੇ ਹਨ। ਸਮਾਂ ਪਾ ਕੇ ਜੋ ਕੁਝ ਸਿੰਘ ਚਾਹੁੰਦੇ ਹਨ, ਉਹ ਹੀ ਹੋ ਜਾਵੇਗਾ।

ਸਿੰਘਾਂ ਨੇ ਉਤੱਰ ਦਿੱਤਾ ਸੱਚੇ ਪਾਤਸ਼ਾਹ ਸਾਥੋਂ ਨਹੀ ਹੁਣ ਰੁਕਿਆ ਜਾਂਦਾ, ਸਾਨੂੰ ਗੁਰੂ ਤੇਗ ਬਹਾਦਰ ਜੀ ਦੇ ਦਰਸ਼ਨ ਹੁੰਦੇ ਹਨ ਅਤੇ ਉਹ ਸਾਨੂੰ ਹੁਕਮ ਕਰ ਰਹੇ ਹਨ ਕਿ ਤੁਸੀ ਮਲੇਰ ਕੋਟਲੇ ਉੱਤੇ ਚੜ੍ਹਾਈ ਕਰੋ।

ਸਤਿਗੁਰੂ ਜੀ ਨੇ ਕਿਹਾ,''ਬਈ, ਗੁਰੂ ਤੇਗ ਬਹਾਦਰ ਦਾ ਹੁਕਮ ਹੈ ਤਾਂ ਅਸੀ ਵੀ ਨਹੀ ਮੋੜ ਸਕਦੇ।''

ਸਤਿਗੁਰਾਂ ਨੇ ਕਿਹਾ,''ਭਾਈ ਅੱਛਾ, ਤੁਹਾਨੂੰ ਫੇਰ ਕਿਨ੍ਹੇ ਪ੍ਰਸ਼ਾਦ ਛਕਾਉਣਾ ਹੈ।'' ਵਿਹੜੇ ਵਿੱਚ ਬਹਾ ਕੇ, ਪੰਗਤਾਂ ਲੁਆ ਕੇ, ਆਪਣੇ ਹੱਥੀ ਕੜ੍ਹਾਹ ਪ੍ਰਸ਼ਾਦ ਛਕਾਇਆ—ਇਹਨਾਂ ਨੂੰ ਬਾਬੇ ਹੀਰਾ ਸਿੰਘ ਹੁਰਾਂ ਨੂੰ।

ਫਿਰ ਇੱਕ ਮਸਤਾਨੀ ਮਾਈ ਸੱਦਾਂ ਜਿਨ੍ਹੇ, ਬਾਂਸ ਦੇ ਉੱਤੇ ਝੰਡਾ ਬੰਨ੍ਹਿਆ ਹੈ—ਕੋਠੇ ਉੱਤੇ ਚੜ੍ਹੀ ਹੈ, ਕਹਿੰਦੀ ਹੈ,''ਧਰਮ ਜਹਾਜ਼ ਛੁੱਟਣ ਲੱਗਾ ਹੈ ਭਾਈ, ਜਿਹਦੀ ਮਰਜ਼ੀ ਹੈ ਚੜ੍ਹੇ।

ਚੜ੍ਹਤ ਸਿੰਘ ਤੇ ਦਲ ਸਿੰਘ ਦੋ ਭਰਾ—ਰੁੜਕੇ ਪਿੰਡ ਦੇ ਰਹਿਣ ਵਾਲੇ—ਆਟਾ ਗੁਨ੍ਹਦੇ ਗੁਨ੍ਹਦੇ, ਲੰਗਰ ਵਿੱਚੋਂ ਆ ਕੇ ਨਾਲ ਰਲੇ ਹਨ, ਉਸੇ ਤਰ੍ਹਾਂ ਹੱਥਾਂ ਲਿਬੜਿਆਂ ਵਾਲੇ। ਦੋ ਢਾਈ ਸੌ ਸਰੀਰ ਹੈ ਅਕਾਲ ਬੁੰਗਾ—ਜਿਥੇ ਸਤਿਗੁਰੂ ਜੀ ਬੈਠ ਕੇ ਭਜਨ ਕਰਦੇ ਸੀ—ਉਹ ਗੁਰਦੁਆਰੇ (ਭੈਣੀ ਸਾਹਿਬ) ਤੋਂ ਸੌ ਡੇਢ ਸੌ ਕਦਮ ਹੈ। ਉਹਦੇ ਅੱਗੇ ਦਰਵਾਜ਼ੇ ਦੇ ਆ ਕੇ, ਬਾਬਾ ਹੀਰਾ ਸਿੰਘ ਹੁਰਾਂ ਨੇ ਲੀਕ ਕੱਢ ਦਿੱਤੀ—ਕਿਰਪਾਨ ਨਾਲ,''ਸਿਰ ਜਿਹਨੇ ਦੇਣਾ ਹੈ ਉਹ ਪਾਰ ਲੰਘੇ, ਐਵੇਂ ਨਾ ਸਾਡੇ ਮਗਰ ਕੋਈ ਆਵੇ।''

ਇੱਕ ਸੌ ਚਾਲੀ ਆਦਮੀ ਨਿਕਲੇ, ਸ਼ਾਮ ਨੂੰ ਜਾ ਕੇ ਰੱਬੋਂ ਇੱਕ ਪਿੰਡ ਸੀ—ਉੱਥੇ ਜਾ ਕੇ ਡੇਰਾ ਲਾਇਆ। ਜੋ ਕੁਛ ਕੋਲ ਸੀ ਸਾਮਾਨ ਵਾਧੂ, ਸਭ ਉਡਾ ਦਿੱਤਾ, ਕੜ੍ਹਾਹ ਪ੍ਰਸ਼ਾਦ ਕਰਿਆ ਤੇ ਛਕਾਇਆ। ਅਗਲੇ ਦਿਨ ਸਵੇਰੇ ਗਏ ਮਲੌਦ। ਮਲੌਦ ਸਰਦਾਰਾਂ ਦਾ ਪਿੰਡ ਸੀ। ਸਰਦਾਰ ਬਦਨ ਸਿੰਘ ਨੇ ਸਤਿਗੁਰਾਂ ਕੋਲੋਂ ਭਜਨ ਪੁੱਛਿਆ ਸੀ—ਸਿੱਖ ਸਜਿਆ।

ਉਹਨੇ ਆਖਿਆ,''ਸੱਚੇ ਪਾਤਸ਼ਾਹ ਕੋਈ ਸੇਵਾ।''

ਸੱਚੇ ਪਾਤਸ਼ਾਹ ਆਖਿਆ,''ਭਾਈ ਸਾਨੂੰ ਕੋਈ ਲੋੜ ਨਹੀ।''

ਹੀਰਾਂ ਸਿੰਘ ਹੋਰਾਂ ਆਖਿਆ,''ਕਿਸੇ ਵੇਲੇ ਵੇਲਾ ਆਇਆ ਤਾਂ ਅਸੀ ਭਾਈ ਉਹ ਦੱਸਾਂਗੇ ।''

ਉਹ ਸਰਦਾਰ ਸੀ, ਜਾਗੀਰਦਾਰ ਸੀ, ਜਿਹਨੂੰ ਲੱਖ ਰੁਪਏ ਦੇ ਕਰੀਬ ਜਾਗੀਰ ਆਉਂਦੀ ਸੀ। ਉਹ ਕਿਸ ਤਰ੍ਹਾਂ ਅੰਗ੍ਰੇਜ਼ਾਂ ਨੂੰ ਛੱਡ ਕੇ

*ਇਨ੍ਹਾਂ ਦੇ ਵੱਲ ਹੋਣ।*

*ਉਹਨਾਂ (ਹੀਰਾ ਸਿੰਘ) ਨੇ ਆਖਿਆ,''ਘੋੜੇ ਤੇ ਹਥਿਆਰ ਦੇ।''*

*(ਬਦਨ ਸਿੰਘ) ਆਖਿਆ,''ਮੈਂ ਨਹੀ ਦੇ ਸਕਦਾ।''*

ਹੀਰਾ ਸਿੰਘ ਨੇ ਉਸ ਦੀ ਨਾ ਨੁੱਕਰ ਦੀ ਰਤੀ ਭਰ ਵੀ ਪ੍ਰਵਾਹ ਨਾ ਕੀਤੀ ਅਤੇ ਕੁਝ ਘੋੜੇ ਅਤੇ ਸ਼ਸਤਰ ਆਪਣੇ ਆਪ ਹੀ ਲੈ ਲਏ। ਸਰਦਾਰ ਦੇ ਨੌਕਰਾਂ ਨੇ ਇਹ ਸਭ ਕੁਝ ਵੇਖ ਕੇ ਰੌਲਾ ਪਾਉਣਾ ਸ਼ੁਰੂ ਕਰ ਦਿੱਤਾ। ਉਹਨਾਂ ਦਾ ਰੌਲਾ ਸੁਣ ਕੇ ਪਿੰਡ ਦੇ ਲੋਕ ਵੀ ਇਕੱਠੇ ਹੋ ਗਏ। ਕਿਲ੍ਹੇ ਦੇ ਗੇਟ ਉੱਤੇ ਨਾਮਧਾਰੀ ਸਿੰਘਾਂ ਦਾ ਟਾਕਰਾ ਸਰਦਾਰ ਦੇ ਨੌਕਰਾਂ ਅਤੇ ਪਿੰਡ ਦੇ ਲੋਕਾਂ ਨਾਲ ਹੋ ਗਿਆ। ਉਸ ਲੜਾਈ ਵਿੱਚ ਦੋ ਸਿੰਘ ਮਾਰੇ ਗਏ ਅਤੇ ਦੋ ਫੱਟੜ ਹੋ ਗਏ। ਅਗਲੇ ਦਿਨ ਸਵੇਰੇ ਹੀਰਾ ਸਿੰਘ ਅਤੇ ਉਹਨਾਂ ਦੇ ਸਾਥੀਆਂ ਨੇ ਮਲੇਰ ਕੋਟਲੇ ਤੇ ਹਮਲਾ ਕਰ ਦਿੱਤਾ। ਉੱਥੇ ਚਿੜੀ ਮਾਰਾਂ ਦੇ ਮੁਹੱਲੇ ਵਿੱਚ ਜਿੱਥੇ ਅਧਿਕਤਰ ਬੁੱਚੜਾਂ ਦਾ ਨਿਵਾਸ ਸੀ, ਵੜ ਗਏ ਅਤੇ ਕਈ ਬੁੱਚੜਾਂ ਨੂੰ ਖ਼ਤਮ ਕਰ ਦਿੱਤਾ ਅਤੇ ਕਈਆਂ ਨੂੰ ਜ਼ਖਮੀ ਕਰ ਦਿੱਤਾ। ਉੱਥੇ ਸਰਕਾਰੀ ਫੌਜੀਆਂ ਨੇ ਵੀ ਬੁੱਚੜਾਂ ਨੂੰ ਸਹਿਯੋਗ ਦਿੱਤਾ ਅਤੇ ਨਾਮਧਾਰੀ ਸਿੰਘਾਂ ਨਾਲ ਲੜਾਈ ਸ਼ੁਰੂ ਕਰ ਦਿੱਤੀ। ਦੋ ਸਿੰਘ ਸ਼ਹੀਦ ਹੋ ਗਏ ਅਤੇ ਸੱਤ ਜ਼ਖਮੀ ਹੋ ਗਏ। ਵਿਰੋਧੀ ਧਿਰ ਦੇ ਵੀ ਕਈ ਬੰਦੇ ਮਾਰੇ ਗਏ, ਜ੍ਹਿਨਾਂ ਵਿੱਚੋ ਇੱਕ ਉਹ ਜ਼ਾਲਮ ਕਾਜ਼ੀ ਵੀ ਸੀ ਜਿਸ ਨੇ ਮੂਲੀਆਂ ਵਾਲੇ ਬੈਲ ਨੂੰ ਗੁਰਮੁਖ ਸਿੰਘ ਦੇ ਸਾਹਮਣੇ ਫ਼ਤਵਾ ਦੇ ਕੇ ਮਰਵਾਇਆ ਸੀ। ਸਮੁੰਦ ਖਾਂ ਮਲੇਰ ਕੋਟਲੇ ਦਾ ਇੱਕ ਮੰਨਿਆਂ ਹੋਇਆ ਯੋਧਾ ਸੀ। ਜਦੋਂ ਮਲੇਰ ਕੋਟਲੇ ਵਿਖੇ ਸਿੰਘਾਂ ਦੀ ਲੜਾਈ ਹੋਈ, ਉਹ ਉਸ ਵੇਲੇ ਮਲੇਰ ਕੋਟਲੇ ਨਹੀ ਸੀ ਲੜਾਈ ਦਾ ਜਦੋਂ ਉਸ ਨੂੰ ਪਤਾ ਲੱਗਾ ਤਾਂ ਉਹ ਹੀਰਾ ਸਿੰਘ ਨੂੰ ਲਲਕਾਰਨ ਲਈ ਉਹਨਾਂ ਦੇ ਪਿੱਛੇ ਗਿਆ ਸੱਚੇ ਪਾਤਸ਼ਾਹ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੇ ਉਪਦੇਸ਼ਾਂ ਵਿੱਚ ਫ਼ਰਮਾਉਂਦੇ ਹਨ-

*ਉੱਥੇ ਰਸਤੇ ਜਾਂਦਿਆਂ—ਫਿਰ ਪਿੱਛੋ ਸਮੁੰਦ ਖਾਂ ਇੱਕ ਪਠਾਣ ਸੀ —ਉਹ ਗਿਆ ਚੜ੍ਹਕੇ ਲਲਕਾਰਾ ਮਾਰਿਆ,''ਕਿੱਥੇ ਹੈ ਹੀਰਾ ਸਿੰਘ ?''*

*ਹੀਰਾ ਸਿੰਘ ਹੁਰੀ ਘੋੜੇ ਉੱਤੇ ਸਨ। ਅੱਗੇ ਆਏ, ਕਹਿਣ ਲੱਗੇ,''ਬਈ ਪਠਾਣਾ ਕਰ ਲੈ ਵਾਰ, ਤੇਰੇ ਚਿਤ ਵਿੱਚ ਇਹ ਧਿਆਨ ਨਾ ਰਹਿ ਜਾਏ ਕਿ ਮੈ ਵਾਰ ਨਹੀ ਕੀਤਾ। ਜਿਸ ਵੇਲੇ ਵਾਰ ਕੀਤਾ ਤਾਂ ਬਾਂਹ ਅੱਗੇ ਕਰ ਦਿੱਤੀ—ਗੁੱਟ ਕੱਟਿਆ ਗਿਆ, ਵਾਰ ਹੁੰਦੇ ਦੇ*

ਨਾਲ ਹੀ ਪਠਾਣ ਦਾ ਸਿਰ ਲਾਹ ਦਿੱਤਾ। ਹੀਰਾ ਸਿੰਘ ਹੁਰਾਂ ਨੇ ਵਾਰ ਮੁੜਨ ਨਹੀ ਦਿੱਤਾ—ਬਾਂਹ ਕੱਟੀ ਗਈ ਹੈ ਹੇਠੋਂ—ਉਹਦਾ ਕਤਲ ਕਰ ਦਿੱਤਾ। ਉਹ ਹੁਣ ਸਮੁੰਦ ਖਾਂ ਮਾਰਿਆ—ਭਾਜੜ ਪੈ ਗਈ, ਹੋਰ ਕੋਈ ਨਹੀਂ ਸੀ ਕਰਨ ਵਾਲਾ ਕੁਛ। ਰੜ੍ਹ ਜਾ ਕੇ ਹੁਕਮ ਦੇ ਦਿੱਤਾ, ਭਾਈ ਖਾਲਸਾ ਜੀ ਸਾਡੇ ਵਾਸਤੇ ਇਹੋ ਹੁਕਮ ਸੀ—ਅਸੀ ਜੋ ਕਰਨਾ ਸੀ ਕਰ ਲਿਐ, ਹੁਣ ਜੇ ਕਿਸੇ ਦਾ ਚਿਤ ਕਰਦਾ ਬੇਸ਼ਕ ਜਾਉ।'' ਸ਼ਹੀਦ ਹੁੰਦੇ ਹਨ ਅੱਸੀ (80) ਸੀ ਸੱਤ ਵੀਹਾਂ।

ਇਸ ਤਰ੍ਹਾਂ ਉਹਨਾਂ ਚੋਂ ਸੱਠ ਸਰੀਰ ਜਿਹੜੇ ਸਨ ਉਹ ਇਸ ਤਰ੍ਹਾਂ ਲਾਂਭੇ ਨਿਖੜੇ। ਉਹ ਉੱਥੇ ਬੈਠੇ ਰਹੇ—ਹੀਰਾ ਸਿੰਘ ਹੁਰੀ, ਤਲਵਾਰਾਂ ਦੀ ਛੋਰੀ ਲਾ ਦਿੱਤੀ, ਬਾਂਹ ਜਿਹੜੀ ਸੀ ਉਹ ਪੁਰਾਣੇ ਕਾਇਦੇ ਅਨੁਸਾਰ, ਲਹੂ ਉਹਦਾ ਬੰਦ ਨਹੀ ਸੀ ਹੁੰਦਾ, ਤੇਲ ਵਿੱਚ ਪਾ ਕੇ ਟੁੰਡ ਸਾੜਿਆ, ਜਾਲਿਆ, ਆਪ ਤਲ ਲਿਆ।

ਚਾਰ ਮਾਘ ਵਾਲੇ ਦਿਨ ਉਹਨਾਂ ਨੂੰ ਪਕੜ ਕੇ ਸ਼ੇਰਗੜ੍ਹ ਦੇ ਠਾਣੇ ਵਿੱਚ ਲਿਜਾਇਆ ਗਿਆ, ਪੰਜ ਮਾਘ ਨੂੰ ਫਿਰ ਲਿਆਂਦਾ ਗਿਆ, ਉੱਥੋਂ ਮੁੜ ਕੇ ਮਲੇਰਕੋਟਲੇ ਆ ਗਏ ਹਨ।

''ਚਲੋ ਸਹੀਓ ਚਲ ਦੇਖਣ ਚਲੀਏ ਰਾਂਝਣ ਸੂਲੀ ਚੜ੍ਹਦਾ।
ਉਹ ਚੜ੍ਹਦਾ ਚੜ੍ਹਦਾ ਕਰੇ ਮਜ਼ਾਕਾਂ ਮੌਤੋਂ ਮੂਲ ਨਾ ਡਰਦਾ।''

ਤੋਪਾਂ ਬੀੜੀਆਂ ਗਈਆਂ ਹਨ। ਤੋਪਾਂ ਬੀਹਦੀਆਂ ਹਨ ਜੀਂਦ ਦੀ ਰਿਆਸਤ ਦੀ—ਸਿੱਖਾਂ ਦੀ—ਨਾਭੇ ਦੀ ਪਟਿਆਲੇ ਦੀ।

ਸਾਨੂੰ ਪਤਾ ਨਹੀਂ ਸੀ ਲਗਦਾ ਕਿਉਂ ਕਿ ਇਹਨਾਂ ਦੇ ਕੋਲੋਂ ਅੰਗਰੇਜ਼ਾਂ ਨੇ ਸਿੱਖਾਂ ਦੇ ਫੌਜੀ—ਸਿੱਖਾਂ ਦੀਆਂ ਤੋਪਾਂ—ਕਾਵਨ ਹੁਕਮ ਦੇਣ ਵਾਲਾ। ਤੋਪਾਂ ਕੱਠੀਆਂ ਕਰ ਕੇ—ਸਿੱਖ ਅੱਗੇ ਆ ਆ ਕੇ ਇਕੱਠੇ ਖੜੇ ਹੁੰਦੇ ਹਨ—ਉਸ ਵੇਲੇ। ਹੱਥ ਨਹੀਂ ਲਾਉਣ ਦੇਂਦੇ ਕਿਸੇ ਨੂੰ। ਕੋਲ ਛੱਪੜ ਹੈ ਜਿਸ ਦੇ ਵਿੱਚੋਂ ਇਸ਼ਨਾਨ ਕਰਦੇ ਹਨ। ਇਸ਼ਨਾਨ ਕਰ ਕੇ ਆ ਕੇ ਖੜੇ ਹੋਏ, ਪਹਿਲੇ ਭਾਈ ਹੀਰਾ ਸਿੰਘ ਹੁਰੀ ਲਹਿਣਾ ਸਿੰਘ ਹੁਰੀ ਦੋਏ ਇਕੱਠੇ। ਦੋਵੇਂ ਆਦਮੀ ਤੋਪਾਂ ਅੱਗੇ ਜਿਸ ਵੇਲੇ ਖੜੇ ਹੋਏ, ਤੋਪ ਨੂੰ ਪਲੀਤਾ ਦਿੱਤਾ, ਤੋਪ ਪਲੀਤਾ ਚੱਟ ਗਈ। ਭਾਈ ਜੀ ਮੁਸਕੁਰਾਏ—ਬਾਬੇ ਲਹਿਣਾ ਸਿੰਘ ਜੀ, ਹੀਰਾ ਸਿੰਘ ਜੀ, ਦੂਜੀ ਵੇਰ ਫਿਰ ਚੱਟ ਗਈ, ਫੇਰ ਤੀਜੀ ਵੇਰ ਚੱਟ ਗਈ। ਕਹਿਣ ਲੱਗੇ,''ਉਏ

ਤੁਹਾਨੂੰ ਝੂਠੇ ਕਰ ਕੇ ਹੀ ਮਰਨਾ ਸੀ,'' ਕਿਉਂ ਕਿ ਉਸ ਵੇਲੇ ਕਾਇਦਾ ਸੀ ਜੇ ਰੱਸਾ ਟੁੱਟ ਜਾਏ ਫਾਂਸੀ ਦਾ ਤੇ ਫਾਂਸੀ ਨਹੀਂ ਸੀ ਦੇਂਦੇ, ਜੇ ਤੋਪ ਪਲੀਤਾ ਚੱਟ ਜਾਏ ਉਸਨੂੰ ਮੁੜ ਕੇ ਨਹੀਂ ਸਨ ਮਾਰਦੇ।

ਉਹਨਾਂ (ਹੀਰਾ ਸਿੰਘ) ਆਖਿਆ,''ਹੁਣ ਮੇਰੇ ਸਤਿਗੁਰੂ ਦਾ ਹੁਕਮ ਆਇਆ, ਹੁਣ ਦਿਓ ਪਲੀਤਾ ਤੋਪ ਚਲੇਗੀ।''

ਇਹ ਹੈ ਉਹਨਾਂ ਦੀ ਕਥਾ—ਆਪਣੀਆਂ ਧੀਆਂ ਵਾਸਤੇ, ਆਪਣਿਆ ਪੁੱਤਰਾਂ ਵਾਸਤੇ, ਆਪਣੇ ਕਿਸੇ ਵਾਸਤੇ ਨਹੀਂ ਕੀਤੀ—ਕੌਮ ਵਾਸਤੇ, ਮੁਲਕ ਵਾਸਤੇ, ਸਿੱਖੀ ਵਾਸਤੇ, ਗਊਆਂ ਵਾਸਤੇ ਇਹ ਕੁਛ ਕੀਤਾ। ਫਿਰ ਲੱਗੇ ਉੱਡਣ ਪਰ ਵਾਹ ਸਤਿਗੁਰੂ ਰਾਮ ਸਿੰਘ ਸੱਚੇ ਪਾਤਸ਼ਾਹ ! ਤੇਰੀ ਬਰਕਤ ! ਤੇਰੀ ਕਿਰਪਾ ਕਿਆ ਚੀਜ਼ ਹੈ।

ਫੇਰ ਕੀ ਬਣਿਆ—ਲੱਗੇ ਉੱਡਣ। ਦੂਸਰੇ ਪਾਸੇ ਕੀ ਹੈ—ਗੁਰੂ ਨਾਨਕ ਤੋਂ ਲੈ ਕੇ ਸਤਿਗੁਰੂ ਰਾਮ ਸਿੰਘ ਤਕ ਬਾਰਾਂ ਪਾਤਸ਼ਾਹੀਆਂ ਬੈਠੀਆਂ ਹਨ, ਦੀਵਾਨ ਲੱਗਿਆ ਹੋਇਆ ਹੈ, ਤੋਪ ਨਾਲ ਜਿਹੜਾ ਉੱਡਦਾ ਹੈ ਉੱਥੇ ਜਾ ਕੇ ਬੈਠਦਾ ਹੈ। ਉਸਨੂੰ ਪਤਾ ਲੱਗਦਾ ਹੈ—ਸਾਹਮਣੇ ਦੂਜੇ ਵੇਖਣ ਵਾਲਿਆਂ ਨੂੰ ਕਿ ਦੀਵਾਨ ਲੱਗਾ ਹੋਇਆ ਹੈ, ਕਹਿੰਦਾ,''ਉਏ ਬਿੱਲਿਆ ਛੇਤੀ ਕਰ ਮੇਰਾ ਸਾਥ ਜਾਂਦਾ ਹੈ, ਮੇਰਾ ਵਕਤ ਜਾਂਦਾ ਹੈ।'' ਇਸ ਤਰ੍ਹਾਂ ਤੋਪਾਂ ਦੇ ਨਾਲ ਉੱਡਦੇ ਹਨ।

ਉਹ ਬਿਸ਼ਨ ਸਿੰਘ ਲੜਕਾ, ਜਿਹਨੂੰ ਮੇਮ ਦੇਖ ਕੇ ਕਾਵਨ ਨੂੰ ਕਹਿੰਦੀ ਹੈ,''ਇਹ ਬੱਚਾ ਹੈ ਇਹਨੂੰ ਛੱਡ ਦੇ।''

ਕਾਵਨ ਕਹਿੰਦਾ ਹੈ,''ਉਹ ਕਹਿ ਦੇਵੇ ਮੈਂ ਰਾਮ ਸਿੰਘ ਦਾ ਸਿੱਖ ਨਹੀਂ।''

ਉਹ ਕਹਿੰਦਾ,''ਨੇੜੇ ਹੋ ਕੇ ਮੇਰੀ ਗੱਲ ਸੁਣ।'' ਦਾਹੜੀਉਂ ਫੜ ਲਿਆ,''ਤੂੰ ਮੈਨੂੰ ਇਹ ਕਹਿਨਾ ਗੁਰੂ ਦਾ ਸਿੱਖ ਨਹੀਂ, ਮੈਂ ਸਤਿਗੁਰੂ ਰਾਮ ਸਿੰਘ ਦਾ ਸਿੱਖ ਨਹੀਂ।'' ਬਾਰਾਂ ਸਾਲ ਦਾ ਲੜਕਾ ਹੈ, ਦੋਏ ਹੱਥ ਕੱਟੇ ਜਾਂਦੇ ਹਨ, ਸਿਰ ਕੱਟਿਆ ਜਾਂਦਾ ਹੈ ਤਾਂ ਹੱਥ ਛੁੱਟਦੇ ਹਨ।

ਭਾਈ ਵਰਿਆਮ ਸਿੰਘ ਜੀ ਮਹਾਰਾਜਾ ਪਟਿਆਲਾ ਦੇ ਨਜ਼ਦੀਕੀਆਂ ਵਿੱਚੋਂ—ਮਰਾਜ ਦੇ, ਛੋਟੇ ਕੱਦ ਦੇ ਹਨ। ਪਿੱਛੋਂ ਕੋਈ ਹੁਕਮ ਆਇਆ ਹੋਵੇਗਾ ਕਿ ਇਸ ਨੂੰ ਨਾ ਮਾਰੋ, ਸਮਝਾ ਲਵਾਂਗੇ। ਨੌਜਵਾਨ ਮੁੰਡਾ ਹੈ,

*ਉਹਨੂੰ ਕਹਿੰਦੇ ਨੇ,''ਤੂੰ ਤੋਪ ਦੇ ਮੇਚ ਨਹੀ ਆਉਂਦਾ ਤੇਰੀ ਛਾਤੀ ਨਹੀਂ ਆਉਂਦੀ।''*

*ਉੱਥੋਂ ਜਾ ਕੇ ਇੱਟਾਂ ਦਾ ਢੇਰ ਲਾ ਕੇ ਇਕੱਠਾ ਕਰ ਕੇ ਖੜਾ ਹੋ ਗਿਆ, ਕਹਿੰਦਾ,''ਹੁਣ ਛਾਤੀ ਆਉਂਦੀ ਹੈ ਕਿ ਨਹੀਂ।''*

*ਇਹ ਉਹਨਾਂ ਕੂਕਿਆਂ ਦੀ ਗੱਲ ਹੈ ਜਿਨ੍ਹਾਂ ਦੀ ਬਦੌਲਤ ਇਹ ਸਾਨੂੰ ਸਭ ਕੁਝ ਮਿਲਦਾ ਹੈ—ਸ਼ੇਰਾਂ ਦੀਆਂ ਮਾਰੀਆਂ ਗਿੱਦੜ ਬਘਿਆੜ ਖਾਂਦੇ ਹਨ। ਇਹ ਉਹਨਾਂ ਮਹਾਂਪੁਰਖਾਂ ਦੀ ਗੱਲ ਹੈ, ਉਹਨਾਂ ਇੱਕ ਤੋਂ ਇੱਕ ਅੱਗੇ ਹੋ ਕੇ ਚੜ੍ਹ ਕੇ ਸ਼ਹੀਦੀ ਪਾਈ।*

ਇਸ ਤਰ੍ਹਾਂ ਸਤਿਗੁਰੂ ਰਾਮ ਸਿੰਘ ਜੀ ਦੇ ਲਾਡਲੇ, ਪਿਆਰੇ ਸਿੱਖਾਂ ਨੇ ਆਪਣੀਆਂ ਜਾਨਾਂ ਨੂੰ ਦੇਸ਼, ਧਰਮ ਅਤੇ ਗਊ ਗਰੀਬ ਦੀ ਰੱਖਿਆ ਲਈ ਵਾਰ ਦਿੱਤਾ। ਮਲੇਰ ਕੋਟਲੇ ਦੇ ਕੱਲਰ ਦਾ ਰੰਗ ਸ਼ਹੀਦਾਂ ਦੇ ਖੂਨ ਦੀਆਂ ਪਿਚਕਾਰੀਆਂ ਨਾਲ ਲਾਲ ਹੋ ਗਿਆ। ਉਹਨਾਂ ਦੀ ਕੁਰਬਾਨੀ ਦਾ ਸਮਰਣ ਕਰਕੇ ਹਿਰਦਾ ਕੰਬ ਉਠਦਾ ਹੈ ਅਤੇ ਲੂੰ ਕੰਡੇ ਖੜੇ ਹੋ ਜਾਂਦੇ ਹਨ। ਇਸ ਵਿੱਚ ਜੁਆਨਾਂ ਦੇ ਨਾਲ ਨਾਲ ਬੱਚਿਆਂ ਨੇ ਵੀ ਆਪਣਾ ਭੋਲਾ ਬਚਪਨ ਖਿੜੇ ਮੱਥੇ ਵਾਰ ਦਿੱਤਾ। ਬਿਸ਼ਨ ਸਿੰਘ ਬਾਰ੍ਹਾਂ ਵਰ੍ਹਿਆਂ ਦਾ ਬਾਲਕ ਸੀ ਤੇ ਹਰਨਾਮ ਸਿੰਘ ਨੌਂ ਸਾਲ ਦਾ। ਬਿਸ਼ਨ ਸਿੰਘ ਦੇ ਹੱਥਾਂ ਦੇ ਟੋਟੇ ਟੋਟੇ ਕਰਕੇ ਸਿਰ ਕਲਮ ਕੀਤਾ ਗਿਆ, ਪਰ ਬਾਲਕ ਹਰਨਾਮ ਸਿੰਘ ਨੇ ਆਪਣੇ ਹੀ ਢੰਗ ਨਾਲ ਸ਼ਹਾਦਤ ਪ੍ਰਾਪਤ ਕੀਤੀ। ਉਹ ਤੋਪ ਦੇ ਮੂੰਹ ਦੇ ਮੇਚ ਤਾਂ ਆ ਹੀ ਨਹੀ ਸਕਦਾ ਸੀ ਇਸ ਲਈ ਉਸ ਦੇ ਮਾਮੇ ਸੁਹੇਲ ਸਿੰਘ ਨੇ ਉਸਨੂੰ ਆਪਣੀ ਪਿੱਠ ਨਾਲ ਬੰਨ੍ਹ ਲਿਆ ਅਤੇ ਦੋਵੇਂ ਮਾਮਾ ਭਣੇਵਾਂ ਇਕੱਠੇ ਹੀ ਤੋਪ ਦੇ ਗੋਲੇ ਨਾਲ ਸ਼ਹੀਦ ਹੋ ਗਏ। ਨੌਜੁਆਨਾ ਅਤੇ ਬੱਚਿਆਂ ਨਾਲ ਸ਼ਹੀਦ ਹੋਣ ਲਈ ਬੇਕਰਾਰ ਹੋ ਰਹੀਆਂ ਸਨ, ਇੰਦ ਕੌਰ ਅਤੇ ਖੇਮ ਕੌਰ। ਇਸਤਰੀਆਂ ਹੋਣ ਕਰਕੇ ਇਹਨਾਂ ਨੂੰ ਤੋਪਾਂ ਦੇ ਸਾਹਮਣੇ ਸ਼ਹੀਦ ਨਾ ਕੀਤਾ ਗਿਆ ਅਤੇ ਪੁਲੀਸ ਦੀ ਨਿਗਰਾਨੀ ਹੇਠ ਪਟਿਆਲੇ ਭੇਜ ਦਿੱਤਾ ਗਿਆ।

ਬਹੁਤ ਸਾਰੇ ਲੋਕਾਂ ਨੇ ਇਸ ਦਰਦਨਾਕ ਦ੍ਰਿਸ਼ ਨੂੰ ਅੱਖੀਂ ਵੇਖਿਆ ਅਤੇ ਇਸਦਾ ਵਰਣਨ ਵੀ ਕੀਤਾ। ਭਾਈ ਲਾਲ ਸਿੰਘ ਜੀ ਸਿਆੜ ਦੇ ਜੱਟ ਦਾ ਭੇਸ ਧਾਰਕੇ ਸ਼ਹਾਦਤ ਵਾਲੇ ਸਥਾਨ ਤੇ ਖੜੇ ਹੋ ਕੇ ਸਿੰਘਾਂ ਨੂੰ ਸ਼ਹੀਦ ਹੁੰਦੇ ਵੇਖ ਰਹੇ ਸਨ। ਇਸ ਦ੍ਰਿਸ਼ ਨੂੰ ਵੇਖਣ ਵਾਸਤੇ ਪਿੰਡ ਦੇ ਬਹੁਤ ਸਾਰੇ ਲੋਕ —ਹਿੰਦੂ ਅਤੇ ਮੁਸਲਮਾਨ ਇਕੱਠੇ ਹੋਏ ਸਨ। ਜਦੋਂ ਕਿਸੇ ਸਿੰਘ ਨੂੰ ਸ਼ਹੀਦ

ਕੀਤਾ ਜਾਂਦਾ ਉਦੋਂ ਉੱਥੇ ਬੈਠੇ ਹੋਏ ਸਿੰਘ ਜੈਕਾਰਾ ਬੁਲਾਉਂਦੇ ਸਨ। ਲਾਲ ਸਿੰਘ ਜੀ ਨੇ ਮਲੇਰ ਕੋਟਲੇ ਦਾ ਅੱਖੀ ਵੇਖਿਆ ਸਾਰਾ ਬ੍ਰਿਤਾਂਤ ਪਿੰਡ ਸਿਆੜ ਵਿਖੇ ਦਰਸ਼ਨ ਦੇ ਰਹੇ ਸਤਿਗੁਰੂ ਰਾਮ ਸਿੰਘ ਜੀ ਨੂੰ ਆ ਕੇ ਸੁਣਾਇਆ। ਸ੍: ਹਜਾਰਾ ਸਿੰਘ ਹਿੰਮਤਪੁਰ ਵਾਲਿਆਂ ਨੇ ਜਿਨ੍ਹਾਂ ਨੇ ਇਸ ਸਾਕੇ ਵਿੱਚ ਹਿੱਸਾ ਲਿਆ ਸੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿੱਚ ਇਸ ਦਰਦਨਾਕ ਸਾਕੇ ਦਾ ਵਰਣਨ ਕੀਤਾ। ਇੰਦ ਕੌਰ, ਖੇਮ ਕੌਰ ਨੇ ਵੀ ਅੱਖੀ ਡਿੱਠਾ ਸਾਕਾ ਸਾਰਿਆਂ ਨੂੰ ਸੁਣਾਇਆ। ਇਹਨਾਂ ਵਿੱਚੋਂ ਇੱਕ ਮਾਈ ਨੇ ਸ੍ਰੀ ਭੈਣੀ ਸਾਹਿਬ ਵਿਖੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਕੀਤੇ ਅਤੇ ਸਾਰਾ ਬ੍ਰਿਤਾਂਤ ਸੁਣਾਇਆ। ਪੰਥ ਪ੍ਰਕਾਸ਼ ਦੇ ਰਚਨਾਕਾਰ ਗਿਆਨੀ ਗਿਆਨ ਸਿੰਘ ਜੀ ਮਲੇਰ ਕੋਟਲੇ ਵਿੱਚ ਵਾਪਰੇ ਸਾਕੇ ਦੇ ਦਰਸ਼ਕ ਸਨ। ਉਹਨਾਂ ਨੇ ਸਾਰਾ ਸਾਕਾ ਵਾਪਰਦਿਆ ਵੇਖਿਆ ਅਤੇ ਉਸਦਾ ਵਰਣਨ ਪੰਥ ਪ੍ਰਕਾਸ਼ ਵਿੱਚ ਕੀਤਾ ਕਿ ਕਿਸ ਤਰ੍ਹਾਂ ਨਾਮਧਾਰੀ ਸਿੰਘ ਹਸਦੇ ਗਾਉਂਦੇ ਆਪਣੀਆਂ ਕੁਰਬਾਣੀਆਂ ਦੇਣ ਲਈ ਤਿਆਰ ਬਰ ਤਿਆਰ ਸਨ।

*ਦੋਹਿਰਾ।।*

*ਉਨ ਸਿੰਘਨ ਕਾ ਹਾਲ ਤੌਂ ਲਿਖਿਓ ਕਿਤਾਬਨ ਮਾਂਹਿ।*
*ਹਮ ਨਿਜ ਨੈਨਨ ਜੋ ਪਿਖਿਓ ਸੋ ਅਬ ਸਾਰ ਸੁਨਾਂਹਿ।*

*ਚੌਪਈ।।*

*ਸੰਮਤ ਉਨੀ ਸੈ ਅਠਾਈ।*
*ਕੂਕੇ ਸਿੰਘ ਮਿਲੇ ਤਬ ਆਈ।*
*ਜੋ ਬੁੱਚੜ ਗਊਆਂ ਥੇ ਮਾਰਤ।*
*ਤਿਨਕੋ ਸੋ ਸਿੰਘ ਭਏ ਬਿਦਾਰਤ।*
*ਜਬ ਸਿੰਘ ਸਾਠਕ ਪਕੜੇ ਗਏ।*
*ਫੜੇ ਮਲੇਰ ਕੋਟਲੇ ਆਏ।*
*ਉਨ ਹਿਤ ਹੁਕਮ ਅੰਗਰੇਜ਼ੀ ਆਯੋ।*
*ਇਨਕੋ ਤੋਪਨ ਸੰਗ ਉਡਾਯੋ।*
*ਜਬ ਇਹੁ ਹੁਕਮ ਉਨੈਂ ਸੁਨ ਪਾਯੋ।*
*ਖੁਸ਼ੀ ਭਏ ਅਤਿ ਹੀਯ ਹੁਲਸਾਯੋ।*
*ਮੁਖ ਪਰ ਲਾਲੀ ਚਢੀ ਬਧੇਰੇ।*
*ਗਾਵਤ ਗੁਰ ਕੇ ਸ਼ਬਦ ਉਚੇਰੇ।*

*ਦੀਵੇ ਪਰ ਜਯੋਂ ਆਇ ਪਤੰਗੇ।*
*ਤਯੋਂ ਤੋਪਨ ਦਿਸ ਜਾਇ ਨਿਸ਼ੰਗੇ।*
*ਉਡੇ ਖੁਸ਼ੀ ਹ੍ਵੈ ਹ੍ਵੈ ਕਰ ਸਾਰੇ।*
*ਜਰਾ ਨ ਕੀਨੇ ਪਰਾਨ ਪਯਾਰੇ।*
*ਇਹ ਹਮ ਨੇ ਖੁਦ ਨੈਨ ਨਿਹਾਰੇ।*
*ਦੇਖਤ ਥੇ ਜੋ ਲੋਗ ਅਪਾਰੇ।*
*ਰਹੇ ਹਿਰਾਨ ਤਿਨੋਂ ਪਿਖ ਸਾਰੇ।*
*ਇਹੁ ਸਿੰਘਨ ਕੀ ਰੀਤ੍ਰੀ ਵਰ ਹੈ।*
*ਸ਼ਸਤ੍ਰ ਕੀ ਮ੍ਰਿਤ ਤੈ ਨਾਹਿ ਡਰ ਹੈ।*
*ਸੰਮੁਖ ਸੱਤ੍ਰ ਜੰਗਮੈ ਜੈ ਹੈ।*
*ਮਰਨ ਮਾਰਨੋਂ ਨਾਹਿ ਟਰੈ ਹੈਂ।*

ਇਸ ਤਰ੍ਹਾਂ ਨਾਮਧਾਰੀ ਸਿੰਘ ਆਪਣੀ ਮਾਤਰ ਭੂਮੀ ਨੂੰ ਗੁਲਾਮੀ ਦੀਆਂ ਬੇੜੀਆਂ ਤੋਂ ਮੁਕਤ ਕਰਵਾਉਣ ਲਈ, ਗਊ ਗਰੀਬ ਅਤੇ ਧਰਮ ਦੀ ਰੱਖਿਆ ਲਈ ਆਪਣੀਆਂ ਵਡਮੁੱਲੀਆਂ ਜਾਨਾਂ ਕੁਰਬਾਨ ਕਰਕੇ ਹਮੇਸ਼ਾਂ ਹਮੇਸ਼ਾਂ ਲਈ ਅਜਰ ਅਮਰ ਹੋ ਗਏ। ਮਲੇਰ ਕੋਟਲੇ ਦੇ ਸਾਕੇ ਵਿੱਚ ਸ਼ਹੀਦ ਹੋਏ ਸਿੰਘਾਂ ਦੀ ਗਿਣਤੀ ਇਸ ਪ੍ਰਕਾਰ ਹੈ-

| | | |
|---|---|---|
| ਮਲੌਦ ਵਿਖੇ 14-1-1872 ਨੂੰ | - | 2 |
| ਮਲੇਰ ਕੋਟਲੇ ਲੜਾਈ ਵਿੱਚ 15-1-1872 ਨੂੰ | - | 8 |
| ਤੋਪਾਂ ਨਾਲ ਉਡਾਏ ਗਏ 17-1-1872 ਨੂੰ | - | 49 |
| ਤਲਵਾਰ ਨਾਲ ਸ਼ਹੀਦ 17-1-1872 ਨੂੰ | - | 1 |
| ਤੋਪਾਂ ਨਾਲ ਉਡਾਏ ਗਏ 18-1-1872 ਨੂੰ | - | 16 |
| ਉਮਰ ਕੈਦ | - | 4 |
| ਕੁਲ | | 80 |

ਸੰਤ ਨਿਧਾਨ ਸਿੰਘ ਜੀ ਆਲਮ ਆਪਣੀ ਪੁਸਤਕ 'ਜੁਗ ਪਲਟਾਊ ਸਤਿਗੁਰੂ' ਵਿੱਚ ਇਹਨਾਂ ਸ਼ਹੀਦਾਂ ਦਾ ਵੇਰਵਾ ਇਸ ਪ੍ਰਕਾਰ ਦਿੰਦੇ ਹਨ-

# ਮਲੇਰ ਕੋਟਲੇ ਦੇ ਸਾਕੇ ਦੇ ਸ਼ਹੀਦਾਂ ਦੀ ਸੂਚੀ

| | ਨਾਮ | ਪਿੰਡ |
|---|---|---|
| 1 | ਉਤਮ ਸਿੰਘ | ਰੁੜਕਾ, ਲੁਧਿਆਣਾ |
| 2 | ਅਨੂਪ ਸਿੰਘ | ਸਕਰੌਦੀ, ਪਟਿਆਲਾ |
| 3 | ਅਤਰ ਸਿੰਘ | ਦਿਆਲ ਗੜ, ਪਟਿਆਲਾ |
| 4 | ਅਤਰ ਸਿੰਘ | ਰੜ |
| 5 | ਅਤਰ ਸਿੰਘ | ਵਾਲੀਆਂ, ਜੀਂਦ |
| 6 | ਅਤਰ ਸਿੰਘ | ਮਹਿਰਾਜ, ਫਿਰੋਜ਼ਪੁਰ |
| 7 | ਅਲਬੇਲ ਸਿੰਘ | ਵਾਲੀਆਂ, ਪਟਿਆਲਾ |
| 8 | ਸੁਜਾਨ ਸਿੰਘ | ਰਬੋਂ, ਲੁਧਿਆਣਾ |
| 9 | ਸ਼ਾਮ ਸਿੰਘ | ਜੋਗਾ, ਪਟਿਆਲਾ |
| 10 | ਸੌਦਾ ਸਿੰਘ | ਹੰਡਿਆਯਾ, ਪਟਿਆਲਾ |
| 11 | ਸੌਦਾ ਸਿੰਘ | ਰੜ, ਪਟਿਆਲਾ |
| 12 | ਸੁਹੇਲ ਸਿੰਘ | ਲਹਿਰਾ, ਲੁਧਿਆਣਾ |
| 13 | ਸੋਭਾ ਸਿੰਘ | ਭੌਂਦਲਬੂਹਾ, ਨਾਭਾ |
| 14 | ਸੋਭਾ ਸਿੰਘ | ਰਬੋਂ, ਲੁਧਿਆਣਾ |
| 15 | ਸੇਵਾ ਸਿੰਘ | ਰਬੋਂ, ਲੁਧਿਆਣਾ |
| 16 | ਸ਼ੇਰ ਸਿੰਘ | ਦੀਵਾ |
| 17 | ਸੂ: ਹੀਰਾ ਸਿੰਘ | ਸਕਰੌਦੀ, ਪਟਿਆਲਾ |
| 18 | ਹਰਨਾਮ ਸਿੰਘ | ਗਿਲ, ਨਾਭਾ |
| 19 | ਹਰਨਾਮ ਸਿੰਘ | ਧਮੋਟ, ਪਟਿਆਲਾ |
| 20 | ਹੀਰਾ ਸਿੰਘ | ਰੜ, ਪਟਿਆਲਾ |
| 21 | ਹਰਨਾਮ ਸਿੰਘ | ਰੜ, ਪਟਿਆਲਾ |
| 22 | ਹਰਨਾਮ ਸਿੰਘ | ਮੰਡੀ ਕਲਾਂ, ਸੰਗਰੂਰ |
| 23 | ਹਰਨਾਮ ਸਿੰਘ | ਸਾਦਕ, ਫਿਰੋਜ਼ਪੁਰ |
| 24 | ਹਜ਼ਾਰਾ ਸਿੰਘ | ਲਹਿਰਾ, ਲੁਧਿਆਣਾ |
| 25 | ਹੀਰਾ ਸਿੰਘ | ਪਿਥੋਕੀ, ਨਾਭਾ |
| 26 | ਹਾਕਮ ਸਿੰਘ | ਝਬਾਲ, ਅੰਮ੍ਰਿਤਸਰ |

| | ਨਾਮ | ਪਿੰਡ |
|---|---|---|
| 27 | ਜਵਾਹਰ ਸਿੰਘ | ਵਾਲੀਆਂ, ਸੰਗਰੂਰ |
| 28 | ਜੈਮਲ ਸਿੰਘ | ਕਾਂਝਲਾ, ਪਟਿਆਲਾ |
| 29 | ਜੋਧ ਸਿੰਘ | ਮਹਿਰਾਜ, ਫਿਰੋਜ਼ਪੁਰ |
| 30 | ਜਗਤ ਸਿੰਘ | ਗੰਜੀ, ਫਿਰੋਜ਼ਪੁਰ |
| 31 | ਜੀਵਨ ਸਿੰਘ | ਬਲੋਂ, ਲੁਧਿਆਣਾ |
| 32 | ਕਟਾਰ ਸਿੰਘ | ਧਨੌਲਾ, ਪਟਿਆਲਾ |
| 33 | ਕੇਸਰ ਸਿੰਘ | ਗਿਲ, ਨਾਭਾ |
| 34 | ਕਾਲਾ ਸਿੰਘ | ਦਿਆਲਪੁਰ, ਕੋਟਲਾ |
| 35 | ਕਾਹਨ ਸਿੰਘ | ਸੰਗੋਵਾਲ, ਲੁਧਿਆਣਾ |
| 36 | ਖੜਗ ਸਿੰਘ | ਫਰਵਾਹੀ, ਕੋਟਲਾ |
| 37 | ਗੁੱਜਰ ਸਿੰਘ | ਹਰੀਪੁਰ, ਪਟਿਆਲਾ |
| 38 | ਗੁਰਦਿਤ ਸਿੰਘ | ਰੜ, ਪਟਿਆਲਾ |
| 39 | ਗੁਰਮੁਖ ਸਿੰਘ | ਫਰਵਾਹੀ, ਕੋਟਲਾ |
| 40 | ਗੁਰਮੁਖ ਸਿੰਘ | ਲਤਾਲਾ, ਲੁਧਿਆਣਾ |
| 41 | ਚੜਤ ਸਿੰਘ | ਰੁੜਕਾ, ਲੁਧਿਆਣਾ |
| 42 | ਦੇਵਾ ਸਿੰਘ | ਲੋਹਗੜ, ਲੁਧਿਆਣਾ |
| 43 | ਧਿਆਨ ਸਿੰਘ | ਭੱਦਲਥੂਹਾ, ਪਟਿਆਲਾ |
| 44 | ਧਿਆਨ ਸਿੰਘ | ਚੱਕ ਕੂਕਿਆ, ਕੋਟਲਾ |
| 45 | ਨਰੈਣ ਸਿੰਘ | ਰੰਡੀਆਂ, ਬਰਨਾਲਾ |
| 46 | ਨਰੈਣ ਸਿੰਘ ਕੰਘੂ | ਚੂੰਘ, ਕੋਟਲਾ |
| 47 | ਨਰੈਣ ਸਿੰਘ | ਛੰਨਾਂ, ਲੁਧਿਆਣਾ |
| 48 | ਨਰੈਣ ਸਿੰਘ | ਰੜ |
| 49 | ਨੰਦ ਸਿੰਘ | ਹੰਡਿਆਯਾ, ਪਟਿਆਲਾ |
| 50 | ਨੱਥਾ ਸਿੰਘ | ਬਰਨਾਲਾ |
| 51 | ਨੱਥਾ ਸਿੰਘ | ਰਥੋਂ, ਲੁਧਿਆਣਾ |
| 52 | ਨਿਧਾਨ ਸਿੰਘ | ਸਾਦਕ, ਫਿਰੋਜ਼ਪੁਰ |
| 53 | ਪਰਸਾ ਸਿੰਘ | ਗੁਰੂਸਰ, ਪਟਿਆਲਾ |
| 54 | ਪਰੇਮ ਸਿੰਘ | ਗੜਗੜਪੁਰ, ਜੀਂਦ |

| | ਨਾਮ | ਪਿੰਡ |
|---|---|---|
| 55 | ਪਰੇਮ ਸਿਘ | ਪੀਰ ਦਾ ਕੋਟ, ਲੁਧਿਆਣਾ |
| 56 | ਫਤਹਿ ਸਿੰਘ | ਵਾਲੀਆਕਟੂ, ਸੰਗਰੂਰ |
| 57 | ਫਤੇ ਸਿੰਘ | ਖੜਗਪੁਰ, ਸੰਗਰੂਰ |
| 58 | ਬੀਰ ਸਿੰਘ | ਰੰਗੀਆ |
| 59 | ਬਿਸ਼ਨ ਸਿੰਘ | ਰੜ |
| 60 | ਬੇਲਾ ਸਿੰਘ | ਰਬੋਂ, ਲੁਧਿਆਣਾ |
| 61 | ਭਗਤ ਸਿੰਘ | ਕਾਂਜਲਾ, ਸੰਗਰੂਰ |
| 62 | ਭੂਪ ਸਿੰਘ | ਦਿਆਲਗੜ, ਪਟਿਆਲਾ |
| 63 | ਭੂਪ ਸਿੰਘ | ਫਰਵਾਹੀ, ਕੋਟਲਾ |
| 64 | ਮਿਤ ਸਿੰਘ | ਸਕਰੌਦੀ, ਪਟਿਆਲਾ |
| 65 | ਮਾਘਾ ਸਿੰਘ | ਮਹਿਰਾਜ, ਫਿਰੋਜਪੁਰ |
| 66 | ਮੀਹਾਂ ਸਿੰਘ | ਲਤਾਲਾ, ਲੁਧਿਆਣਾ |
| 67 | ਮਹਾਂ ਸਿੰਘ | ਚਾਓ, ਲੁਧਿਆਣਾ |
| 68 | ਰਤਨ ਸਿੰਘ | ਭੱਦਲ ਥੂਹਾ, ਪਟਿਆਲਾ |
| 69 | ਰਤਨ ਸਿੰਘ | ਧਨੋਟ, ਬਰਨਾਲਾ |
| 70 | ਰੂੜ ਸਿੰਘ | ਮਲੂ ਮਾਜਰਾ, ਪਟਿਆਲਾ |
| 71 | ਲਹਿਣਾ ਸਿੰਘ | ਸਕਰੌਦੀ, ਪਟਿਆਲਾ |
| 72 | ਵੀਰ ਸਿੰਘ | ਲਹਿਰਾ, ਲੁਧਿਆਣਾ |
| 73 | ਵਰਿਆਮ ਸਿੰਘ | ਮੂੰਮ |
| 74 | ਵਰਿਆਮ ਸਿੰਘ | ਬਰਨਾਲਾ |
| 75 | ਵਰਿਆਮ ਸਿੰਘ | ਮਰ੍ਹਾਜ, ਫ਼ਿਰੋਜ਼ਪੁਰ |
| 76 | ਵਜ਼ੀਰ ਸਿੰਘ | ਰਬੋਂ, ਲੁਧਿਆਣਾ |
| 77 | ਭਗਵਾਨ ਸਿੰਘ | ਨੰਗਲ, ਪਟਿਆਲਾ |
| 78 | ਗਿਆਨ ਸਿੰਘ | ਫੂਲੈਰੀ |
| 79 | ਥੰਮਨ ਸਿੰਘ | - |
| 80 | ਮੇਹਰ ਸਿੰਘ | ਅਲਾਵਲਪੁਰ, ਜਲੰਧਰ |

ਮਲੇਰ ਕੋਟਲੇ ਦੇ ਸ਼ਹੀਦੀ ਸਾਕੇ ਉਪਰੰਤ ਸਤਿਗੁਰੂ ਰਾਮ ਸਿੰਘ ਜੀ ਨੂੰ ਉਹਨਾਂ ਦੇ ਕੇਂਦਰ ਸ੍ਰੀ ਭੈਣੀ ਸਾਹਿਬ ਤੋਂ ਉਹਨਾਂ ਦੇ ਸੂਬਿਆਂ ਸਮੇਤ 18-1-1872 ਨੂੰ ਗ੍ਰਿਫ਼ਤਾਰ ਕਰਕੇ ਇਲਾਹਾਬਾਦ ਲਿਆਂਦਾ ਗਿਆ, ਜਿੱਥੇ ਉਹਨਾਂ ਨੂੰ ਨਜ਼ਰਬੰਦ ਕਰ ਦਿੱਤਾ ਗਿਆ। ਕੁਝ ਦੇਰ ਬਾਅਦ ਸੂਬਿਆਂ ਨੂੰ ਵੱਖੋ ਵੱਖਰੀਆਂ ਥਾਵਾਂ ਤੇ ਅਜੀਵਨ ਕਾਲ ਲਈ ਕੈਦ ਕਰ ਦਿੱਤਾ ਗਿਆ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਉਹਨਾਂ ਦੇ ਨਿਜੀ ਸੇਵਕ ਨਾਨੂੰ ਸਿੰਘ ਨਾਲ ਇਲਾਹਾਬਾਦ ਤੋਂ ਕਲਕੱਤੇ ਲਿਆਂਦਾ ਗਿਆ, ਜਿੱਥੇ ਉਹਨਾਂ ਨੂੰ ਪਹਿਲਾਂ ਰੰਗੂਨ ਅਤੇ ਫਿਰ ਮਰਗੋਈ ਲਿਜਾ ਕੇ ਨਜ਼ਰਬੰਦ ਕਰ ਦਿੱਤਾ।

ਅੰਗਰੇਜ਼ ਉਸ ਵਕਤ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੀ ਚਲਾਏ ਹੋਏ ਅੰਦੋਲਨ ਤੋਂ ਪੂਰੀ ਤਰ੍ਹਾਂ ਘਬਰਾਇਆ ਹੋਇਆ ਸੀ। ਉਹ ਬਾਰ ਬਾਰ ਸਤਿਗੁਰੂ ਜੀ ਕੋਲੋਂ ਉਹਨਾਂ ਦੇ ਅਗਲੇ ਪ੍ਰੋਗਰਾਮ ਬਾਰੇ ਪੁੱਛਦਾ ਰਹਿੰਦਾ ਸੀ ਤਾਂ ਕਿ ਉਹ ਉਹਨਾਂ ਦੇ ਪ੍ਰੋਗਰਾਮਾਂ ਨੂੰ ਰੋਕਣ ਦਾ ਕੋਈ ਯਤਨ ਕਰ ਸਕੇ। ਕਲਕੱਤੇ ਤੋਂ ਸਤਿਗੁਰੂ ਜੀ ਨੂੰ ਜਹਾਜ਼ ਤੇ ਚੜ੍ਹਾਉਣ ਵੇਲੇ ਉਸਨੇ ਪੁੱਛਿਆ ਕਿ ਹੁਣ ਜਦੋਂ ਉਹਨਾਂ ਨੂੰ ਦੇਸ਼ ਤੋਂ ਬਾਹਰ ਕੱਢਿਆ ਜਾ ਰਿਹਾ ਹੈ ਤਾਂ ਉਹਨਾਂ ਦੇ ਅੰਦੋਲਨ ਦਾ ਕੀ ਬਣੇਗਾ ? ਸਤਿਗੁਰੂ ਜੀ ਨੇ ਫਰਮਾਇਆ —ਮੈਂ ਇੱਕ ਐਸੀ ਮਸ਼ਾਲ ਬਾਲ ਚੱਲਿਆ ਹਾਂ ਜਿਹੜੀ ਕਿਸੇ ਦੇ ਬੁਝਾਇਆਂ ਵੀ ਨਹੀਂ ਬੁਝੇਗੀ।

ਸਤਿਗੁਰੂ ਜੀ ਦੇ ਹੁਕਮਾਨੁਸਾਰ ਇਸ ਮਸ਼ਾਲ ਨੂੰ ਹਮੇਸ਼ਾਂ ਹਮੇਸ਼ਾਂ ਲਈ ਪ੍ਰਜਵਲਿਤ ਰੱਖਣ ਲਈ ਹਰ ਗੁਰਸਿੱਖ ਨੇ ਨਾਮ ਸਿਮਰਨ, ਭਜਨ ਬਾਣੀ ਦਾ ਪ੍ਰਵਾਹ ਹੀ ਚਲਾ ਦਿੱਤਾ। ਉਹਨਾਂ ਨੇ ਆਪਣੇ ਜੀਵਨ ਦੇ ਪਲ ਇੱਕ ਸੱਚੇ ਅਤੇ ਸੁੱਚੇ ਗੁਰਸਿੱਖ ਵਾਂਗ ਬਤੀਤ ਕੀਤੇ। ਸਿਦਕੀ ਗੁਰਸਿੱਖ ਆਪਣੇ ਧਰਮ ਤੇ ਅਡੋਲ ਰਹੇ ਅਤੇ ਵਿਚਲਿਤ ਨਹੀਂ ਹੋਏ। ਅੰਗਰੇਜ਼ ਨੇ ਉਹਨਾਂ ਨੂੰ ਹਰ ਪ੍ਰਕਾਰ ਦੇ ਕਸ਼ਟ ਅਤੇ ਤਸੀਹੇ ਦੇਣ ਦੇ ਉਪਰਾਲੇ ਕੀਤੇ। ਗੁਰਸਿੱਖ ਅਖੰਡ ਪਾਠ ਨਹੀਂ ਸਨ ਕਰ ਸਕਦੇ, ਪਾਠਾਂ ਦੇ ਭੋਗ ਨਹੀਂ ਸਨ ਪਾ ਸਕਦੇ, ਮਿਲ ਬੈਠ ਕੇ ਕਥਾ ਕੀਰਤਨ ਨਹੀ ਸਨ ਕਰ ਸਕਦੇ, ਸਭਾਵਾਂ ਆਯੋਜਿਤ ਨਹੀਂ ਸਨ ਕਰ ਸਕਦੇ। ਜਿੱਥੇ ਕਿਤੇ ਅੰਗਰੇਜ਼ ਨੂੰ ਇਹਨਾਂ ਗੱਲਾਂ ਦੀ ਭਿਣਕ ਪੈ ਜਾਂਦੀ ਉਹ ਉੱਥੇ ਪਹੁੰਚ ਕੇ ਧਰਮ ਦੇ ਕਾਰਜਾਂ ਵਿੱਚ ਵਿਘਨ ਪਾਉਂਦੇ ਅਤੇ ਗੁਰਸਿੱਖਾਂ ਨੂੰ ਕਈ ਤਰ੍ਹਾਂ ਦੀਆਂ ਸਜਾਵਾਂ ਦਾ ਹੁਕਮ ਸੁਣਾਉਂਦੇ।

ਇੱਥੇ ਤਕ ਹੀ ਬੱਸ ਨਹੀਂ, ਸ਼ਹਾਦਤਾਂ ਪ੍ਰਾਪਤ ਕਰਨ ਵਾਲੇ ਗੁਰਸਿੱਖਾਂ ਦੇ ਘਰਾਂ ਵਿੱਚ ਜਾ ਕੇ ਉਹਨਾਂ ਦੇ ਪਰਿਵਾਰ ਵਾਲਿਆਂ ਨੂੰ ਰੱਜ ਕੇ ਤੰਗ ਕਰਦੇ, ਉਹਨਾਂ ਨੂੰ ਕਈ ਤਰ੍ਹਾਂ ਦੇ ਕਸ਼ਟ ਦਿੰਦੇ। ਇੱਥੋ ਤਕ ਕਿ ਕਈ ਘਰਾਂ ਵਿੱਚ ਜਾ ਕੇ ਉਹਨਾਂ ਦੀਆਂ ਜ਼ਮੀਨਾਂ ਜ਼ਬਤ ਕਰ ਲਈਆਂ ਅਤੇ ਉਹਨਾਂ ਨੂੰ ਕਿਧਰੇ ਹੋਰ ਸ਼ਰਨ ਲੈਣੀ ਪਈ। ਸ਼ਹੀਦਾਂ ਦੇ ਪਰਿਵਾਰਾਂ ਨੇ ਧੁੱਖ ਧੁੱਖ ਕੇ ਆਪਣੇ ਜੀਵਨ ਦੇ ਪਲਾਂ ਨੂੰ ਸੁਲਘਾਇਆ। ਸ਼ਹੀਦਾਂ ਦੇ ਪਰਿਵਾਰ ਅੱਜ ਵੀ ਆਪਣੇ ਪੂਰਵਜਾਂ ਦੀਆਂ ਕੁਰਬਾਨੀਆਂ ਤੇ ਗੌਰਵ ਦਾ ਅਨੁਭਵ ਕਰਦੇ ਹੋਏ ਆਪਣੇ ਧਰਮ ਵਿੱਚ ਸੁਦ੍ਰਿੜ ਹਨ।

ਮਲੇਰ ਕੋਟਲੇ ਵਿਖੇ ਸ਼ਹੀਦੀ ਪ੍ਰਾਪਤ ਕਰਨ ਵਾਲੇ ਕੁਝ ਕੁ ਸਿੰਘਾ ਬਾਰੇ ਉਪਲੱਬਧ ਜਾਣਕਾਰੀ ਇਸ ਪ੍ਰਕਾਰ ਹੈ।

## ਸ੍ਰ: ਹੀਰਾ ਸਿੰਘ ਜੀ—ਮੁੱਖ ਨਾਇਕ

ਸ੍ਰ: ਹੀਰਾ ਸਿੰਘ ਜੀ ਪਿੰਡ ਸਕਰੌਦੀ ਜ਼ਿਲ੍ਹਾ ਪਟਿਆਲਾ ਦੇ ਵਸਨੀਕ ਸਨ। ਇਹਨਾਂ ਦੀ ਮਾਤਾ ਮਤਾਬ ਕੌਰ ਅਤੇ ਪਿਤਾ ਕਾਹਨ ਸਿੰਘ ਜੀ ਸਨ। ਇਹਨਾਂ ਦੀ ਮਾਤਾ ਨੇ ਬਾਬੇ ਗਿਆਨ ਸਿੰਘ ਜੀ ਕੋਲੋਂ ਭਜਨ ਪੁੱਛਿਆ ਹੋਇਆ ਸੀ ਅਤੇ ਇਹ ਵੀ ਸਤਿਗੁਰੂ ਜੀ ਦੇ ਚਰਨ ਕੰਵਲਾਂ ਨਾਲ ਅਥਾਹ ਪਿਆਰ ਕਰਦੀ ਸੀ। ਜਦੋਂ ਸਤਿਗੁਰੂ ਰਾਮ ਸਿੰਘ ਜੀ ਪਿੰਡ ਸਕਰੌਦੀ ਵੱਲ ਦੌਰਾ ਕਰਦੇ ਤਾਂ ਇਹਨਾਂ ਦੀ ਮਾਤਾ ਸਾਧ ਸੰਗਤ ਦੀ ਸੇਵਾ ਵਿੱਚ ਆਪਣਾ ਸਮਾਂ ਲਗਾ ਕੇ ਧੰਨ ਭਾਗ ਸਮਝਦੀ। ਮਾਤਾ ਦੇ ਦਿਲ ਵਿੱਚ ਇਹ ਇੱਛਾ ਹਮੇਸ਼ਾਂ ਹੀ ਬਣੀ ਰਹਿੰਦੀ ਕਿ ਉਸਦਾ ਪੁੱਤਰ ਹੀਰਾ ਸਿੰਘ ਵੀ ਭਜਨ ਪੁੱਛ ਕੇ ਆਪਣਾ ਜਨਮ ਸਫਲ ਕਰੇ। ਇਸ ਵਾਸਤੇ ਉਸਨੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਕਈ ਵਾਰੀ ਬੇਨਤੀਆਂ ਕੀਤੀਆਂ, ਪਰ ਜਦੋਂ ਪੂਰਬਲੇ ਜਨਮਾਂ ਦੇ ਅੰਕੁਰ ਫੁੱਟਦੇ ਹਨ, ਉਦੋਂ ਹੀ ਕਿਸੇ ਮਹਾਂਪੁਰਖ ਦੀ ਚਰਨ ਰਜ ਪ੍ਰਾਪਤ ਹੁੰਦੀ ਹੈ ਅਤੇ ਨਾਮ ਦੀ ਦਾਤ ਮਿਲਦੀ ਹੈ। ਉਸਤੋਂ ਪਹਿਲਾਂ ਭਾਵੇਂਕਈ ਪ੍ਰਯਤਨ ਕੀਤੇ ਜਾਣ, ਸਫਲਤਾ ਦੀ ਪ੍ਰਾਪਤੀ ਨਹੀਂ ਹੁੰਦੀ।

ਸ੍ਰ: ਹੀਰਾ ਸਿੰਘ ਜੀ ਦੇ ਪਿਤਾ ਮਹਾਰਾਜਾ ਪਟਿਆਲਾ ਦੇ ਲੱਸੀ ਖਾਨੇ ਵਿੱਚ ਕੰਮ ਕਰਦੇ ਸਨ, ਸਾਰਿਆਂ ਨੂੰ ਦੁੱਧ ਵਰਤਾਉਣ ਦੀ ਜ਼ਿੰਮੇਵਾਰੀ ਇਹਨਾਂ ਦੀ ਹੀ ਸੀ। ਹੀਰਾ ਸਿੰਘ ਜੀ ਵੀ ਉੱਥੇ ਪਟਿਆਲੇ ਵਿੱਚ ਹੀ ਨੌਕਰੀ ਕਰਦੇ ਸਨ ਅਤੇ ਇਹਨਾਂ ਦਾ ਕੰਮ ਸੀ ਰਾਜੇ ਨੂੰ ਬਸਤ੍ਰ

ਪਹਿਨਾਉਣੇ। ਇੱਕ ਵਾਰੀ ਪਟਿਆਲੇ ਦੇ ਮਹਾਰਾਜਾ ਮਹਿੰਦਰ ਸਿੰਘ ਨੇ ਸ੍ਰ: ਹੀਰਾ ਸਿੰਘ ਜੀ ਨੂੰ ਹੁਕਮ ਦਿੱਤਾ ਕਿ ਉਹ ਪਤਾ ਕਰ ਕੇ ਆਉਣ ਕਿ ਨਾਮਧਾਰੀ ਸਿੰਘ ਕੰਨ ਵਿੱਚ ਕੀ ਮੰਤਰ ਦੱਸਦੇ ਹਨ। ਸੰਮਤ 1926; ਹਾੜ ਦੇ ਮਹੀਨੇ ਦਿਆਲ ਗੜ੍ਹ ਵਿਖੇ ਪਾਠ ਦਾ ਭੋਗ ਪੈਣਾ ਸੀ। ਹੀਰਾ ਸਿੰਘ ਜੀ ਉੱਥੇ ਗਏ। ਇਹਨਾਂ ਦੀ ਮਾਤਾ ਵੀ ਪਹੁੰਚੀ ਹੋਈ ਸੀ। ਉਹ ਆਪਣੇ ਸਪੁੱਤਰ ਨੂੰ ਉੱਥੇ ਵੇਖ ਕੇ ਅਤਿਅੰਤ ਪ੍ਰਸੰਨ ਹੋਈ ਅਤੇ ਉਸਨੇ ਸਾਧ ਸੰਗਤ ਦੇ ਚਰਨਾਂ ਵਿੱਚ ਬੇਨਤੀ ਕੀਤੀ ਕਿ ਸ੍ਰ: ਹੀਰਾ ਸਿੰਘ ਹੁਰਾਂ ਨੂੰ ਭਜਨ ਦਿੱਤਾ ਜਾਵੇ। ਉਹਨਾਂ ਦੀ ਬੇਨਤੀ ਪ੍ਰਵਾਨ ਹੋਈ ਅਤੇ ਬਾਬਾ ਕਾਹਨ ਸਿੰਘ ਜੀ ਨਿਹੰਗ ਚੱਕ ਕੂਕਿਆਂ ਵਾਲਿਆਂ ਨੇ ਹੀਰਾ ਸਿੰਘ ਜੀ ਦੇ ਕੰਨ ਵਿੱਚ ਭਜਨ ਦੇ ਦਿੱਤਾ। ਭਜਨ ਸੁਣਦਿਆਂ ਸਾਰ ਹੀ ਉਹਨਾਂ ਦੀ ਕਾਇਆ ਕਲਪ ਹੋ ਗਈ। ਉਹਨਾਂ ਦੀ ਬਿਰਤੀ ਬਿਲਕੁਲ ਹੀ ਬਦਲ ਗਈ। ਉਹ ਨਾਮ ਦੇ ਗੂੜ੍ਹੇ ਰੰਗ ਵਿੱਚ ਗੜੂਚ ਹੋ ਗਏ ਅਤੇ ਰਾਤ ਦਿਨ ਨਾਮ ਸਿਮਰਨ ਵਿੱਚ ਲਿਵਲੀਨ ਰਹਿਣ ਲੱਗ ਪਏ। ਜਦੋਂ ਮਹਾਰਾਜ ਮਹਿੰਦਰ ਸਿੰਘ ਨੇ ਪੁੱਛਿਆ,''ਕਿਉਂ ਬਈ ਦੱਸੋ ਕੀ ਪੁੱਛ ਕੇ ਆਏ ਹੋ ? ਨਾਮਧਾਰੀ ਕੰਨ ਵਿੱਚ ਕੀ ਕਹਿੰਦੇ ਹਨ ?''

ਹੀਰਾ ਸਿੰਘ ਜੀ ਨੇ ਉੱਤਰ ਦਿੱਤਾ,''ਮੈਨੂੰ ਦੱਸਣ ਦਾ ਹੁਕਮ ਨਹੀਂ। ਜੇ ਕਰ ਤੁਸੀ ਜਾਨਣਾ ਹੀ ਚਾਹੁੰਦੇ ਹੋ ਤਾਂ ਆਪ ਜਾ ਕੇ ਪੁੱਛ ਲਵੋ।''

ਬਸ ਫਿਰ ਕੀ ਸੀ, ਹੀਰਾ ਸਿੰਘ ਜੀ ਨੂੰ ਨਾਮ ਦੀ ਖੁਮਾਰੀ ਦਿਨ ਰਾਤ ਚੜ੍ਹੀ ਰਹਿੰਦੀ। ਦੁਨੀਆਵੀ ਕਾਰ ਵਿਹਾਰ ਵਿੱਚ ਬਿਲਕੁਲ ਜੀਅ ਨਾ ਲਗਦਾ। ਇਸ ਕਰਕੇ ਉਹਨਾਂ ਨੇ ਆਪਣੀ ਨੌਕਰੀ ਤੋਂ ਨਾਮ ਕਟਵਾ ਲਿਆ ਅਤੇ ਇਹਨਾਂ ਦੇ ਨਾਲ ਹੀ ਇਹਨਾਂ ਦੇ ਤਾਏ ਦੇ ਪੁੱਤਰ ਭਰਾ ਲਹਿਣਾ ਸਿੰਘ, ਅਨੂਪ ਅਤੇ ਹੋਰ ਕਈ ਸਿੰਘਾਂ ਨੇ ਨੌਕਰੀਆਂ ਛੱਡ ਦਿੱਤੀਆ, ਭਜਨ ਪੁੱਛ ਲਿਆ ਅਤੇ ਨਾਮ ਬਾਣੀ ਦੇ ਰਸੀਏ ਬਣ ਗਏ।

ਹੀਰਾ ਸਿੰਘ ਜੀ ਨੇ ਦੀਪ ਮਾਲਾ ਦੇ ਸ਼ੁਭ ਅਵਸਰ ਤੇ ਆਪਣੇ ਘਰ ਮੇਲਾ ਕੀਤਾ ਅਤੇ ਅੰਮ੍ਰਿਤ ਛਕ ਕੇ ਪੂਰਨ ਗੁਰਸਿੱਖੀ ਦੀ ਮਰਯਾਦਾ ਨੂੰ ਧਾਰਨ ਕੀਤਾ। ਉੱਥੇ ਸਾਰੇ ਸਾਥੀਆਂ ਨੇ ਮਿਲ ਕੇ ਪ੍ਰੋਗ੍ਰਾਮ ਬਣਾਇਆ ਕਿ ਸਾਰੇ ਜਣੇ ਸ੍ਰੀ ਭੈਣੀ ਸਾਹਿਬ ਵਿਖੇ ਜਾ ਕੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰ ਕੇ ਆਪਣਾ ਜਨਮ ਸਫਲ ਕਰਨ। ਆਪਣੇ ਮਿਥੇ ਪ੍ਰੋਗਰਾਮ ਅਨੁਸਾਰ ਹੀਰਾ ਸਿੰਘ ਜੀ ਆਪਣੇ ਸਾਥੀਆਂ ਸਮੇਤ ਸ੍ਰੀ ਭੈਣੀ ਸਾਹਿਬ ਵਿਖੇ

ਜਾ ਕੇ, ਸਤਿਗੁਰੂ ਜੀ ਦੇ ਦਰਸ਼ਨ ਕਰਕੇ ਨਿਹਾਲ ਹੋਏ ਅਤੇ ਸਾਰੇ ਖ਼ੁਸ਼ੀਆਂ ਦੇ ਖਜਾਨੇ ਨਾਲ ਭਰਪੂਰ ਹੋ ਕੇ ਆਪਣੇ ਪਿੰਡ ਵਾਪਸ ਆ ਗਏ।

ਹੀਰਾ ਸਿੰਘ ਜੀ ਦੀ ਮਾਤਾ ਨੇ ਭੋਗ ਪਵਾਉਣ ਵਾਸਤੇ ਆਪਣੇ ਪਿੰਡ ਵਿੱਚ ਮੇਲਾ ਕੀਤਾ। ਦੂਰੋਂ ਨੇੜਿਉਂ ਸਾਧ-ਸੰਗਤ ਇਸ ਮੇਲੇ ਦਾ ਆਨੰਦ ਮਾਨਣ ਲਈ ਪਹੁੰਚੀ ਹੋਈ ਸੀ। ਜਦੋਂ ਮੇਲੇ ਦਾ ਭੋਗ ਪੈ ਗਿਆ, ਹੀਰਾ ਸਿੰਘ ਜੀ ਨੇ ਸਾਰੀ ਸਾਧ-ਸੰਗਤ ਦੇ ਚਰਨਾਂ ਵਿੱਚ ਬੇਨਤੀ ਕੀਤੀ,"ਸਾਧ-ਸੰਗਤ ਜੀ ! ਮਾਈ ਨੇ ਮੇਲਾ ਕਰ ਲਿਆ ਹੈ ਅਸੀ ਭੀ ਮੇਲੀ ਕਰਨੀ ਹੈ, ਸਾਧ-ਸੰਗਤ ਉੱਥੇ ਇੱਕ ਦਿਨ ਹੋਰ ਰੁਕਣ ਦੀ ਕ੍ਰਿਪਾ ਕਰੇ।" ਉਹਨਾਂ ਦੀ ਮਾਤਾ ਨੇ ਹੀਰਾ ਸਿੰਘ ਜੀ ਨੂੰ ਬਹੁਤ ਸਮਝਾਇਆ ਕਿ ਉਹ ਸਾਰੀ ਸਾਧ-ਸੰਗਤ ਨੂੰ ਜਾਣ ਦੇਣ ਤਾਂ ਕਿ ਉਹ ਵੇਲੇ ਸਿਰ ਆਪਣੇ ਕੰਮਾਂ ਕਾਰਾਂ ਤੇ ਪਹੁੰਚ ਸਕਣ। ਹੀਰਾ ਸਿੰਘ ਜੀ ਨੇ ਫਿਰ ਸਾਧ-ਸੰਗਤ ਦੇ ਚਰਨਾਂ ਵਿੱਚ ਬੇਨਤੀ ਕੀਤੀ ਕਿ ਗੁਰਮੁਖ ਪਿਆਰੇ ਜ਼ਰੂਰ ਉਹਨਾਂ ਦੀ ਮੇਲੀ ਵਿੱਚ ਦਰਸ਼ਨ ਦੇ ਕੇ ਪ੍ਰਸਾਦ ਪਾਣੀ ਛਕ ਕੇ, ਉਹਨਾਂ ਨੂੰ ਕ੍ਰਿਤਾਰਥ ਕਰਨ ਦੀ ਕ੍ਰਿਪਾ ਕਰਨ। ਸਾਧ-ਸੰਗਤ ਨੇ ਬੇਨਤੀ ਪ੍ਰਵਾਨ ਕਰ ਲਈ, ਉੱਥੇ ਰੁਕ ਗਏ। ਹੀਰਾ ਸਿੰਘ ਜੀ ਨੇ ਸਾਧ-ਸੰਗਤ ਦੀ ਰੱਜ ਕੇ ਸੇਵਾ ਕੀਤੀ, ਕੜਾਹ ਪ੍ਰਸਾਦ ਦੇ ਖੁਲ੍ਹੇ ਗੱਫੇ ਵਰਤਾਏ ਗਏ, ਅਤੇ ਸ਼ਰਦਾਈ ਦੀ ਦੇਗ ਖੁਲ੍ਹੀ ਵਰਤਾਈ ਗਈ। ਸਾਧ-ਸੰਗਤ ਨੇ ਖ਼ੂਬ ਅਨੰਦ ਮਾਣਿਆ। ਇਸ ਨਾਲ ਮਾਤਾ ਨੂੰ ਬਹੁਤ ਕਸ਼ਟ ਹੋਇਆ, ਕਿਉਂਕਿ ਉਸ ਨੂੰ ਲੱਗ ਰਿਹਾ ਸੀ ਕਿ ਹੀਰਾ ਸਿੰਘ ਹੁਰੀ ਆਪਣਾ ਘਰ ਬਾਰ ਸਭ ਕੁਝ ਲੁਟਵਾ ਦੇਣਗੇ। ਹੀਰਾ ਸਿੰਘ ਨੇ ਆਪਣੀ ਮਾਤਾ ਨੂੰ ਸਮਝਾਇਆ ਕਿ ਪਹਿਲਾਂ ਤਾਂ ਉਹ ਚਾਹੁੰਦੀ ਸੀ ਕਿ ਹੀਰਾ ਸਿੰਘ ਨੂੰ ਭਜਨ ਮਿਲੇ, ਹੁਣ ਜਦੋਂ ਭਜਨ ਮਿਲ ਗਿਆ ਹੈ, ਤਾਂ ਫਿਰ ਅਉਖੀ ਹੋਣ ਦੀ ਕੀ ਲੋੜ ਹੈ ?

ਹੀਰਾ ਸਿੰਘ ਜੀ ਨੇ ਇਸ ਤੋਂ ਉਪਰੰਤ ਅਨੇਕ ਪਾਠਾਂ ਦੇ ਭੋਗ ਪਵਾਏ ਅਤੇ ਜੋ ਕੁਝ ਵੀ ਹੱਥ ਆ ਜਾਂਦਾ, ਉਸਨੂੰ ਵੇਚ ਕੇ ਸਾਧ-ਸੰਗਤ ਦੀ ਸੇਵਾ ਕਰਦੇ। ਆਪਣਾ ਸਾਰਾ ਸਮਾਂ ਭਜਨ ਬੰਦਗੀ ਕਰਦਿਆਂ ਹੋਇਆਂ ਬਤੀਤ ਕਰਦੇ। ਉਹ ਹੁਣ ਪੂਰਨ ਰੂਪ ਵਿੱਚ ਇੱਕ ਤਪੱਸਵੀ ਅਤੇ ਸੇਵਾ ਦੀ ਮੂਰਤੀ ਬਣ ਚੁੱਕੇ ਸਨ।

ਹੀਰਾ ਸਿੰਘ ਜੀ ਆਏ ਗਏ ਦੀ ਸੇਵਾ ਕਰਕੇ ਆਪਣੇ ਧੰਨ ਭਾਗ ਸਮਝਦੇ ਅਤੇ ਅਕਹਿ ਖੁਸ਼ੀਆਂ ਪ੍ਰਾਪਤ ਕਰਦੇ। ਇੱਥੋਂ ਤਕ ਕਿ ਸਕਰੋਦੀ

ਵਿਖੇ ਉਹਨਾਂ ਨੇ ਇੱਕ ਧਰਮਸ਼ਾਲਾ ਬਣਵਾ ਕੇ ਖੂਹੀ ਲਗਵਾ ਦਿੱਤੀ ਤਾਂ ਕਿ ਆਏ ਗਏ ਅਭਿਆਗਤ ਨੂੰ ਕੋਈ ਕਠਿਨਾਈ ਨਾ ਹੋਵੇ। ਹੀਰਾ ਸਿੰਘ ਜੀ ਮਾਇਆ ਤੋਂ ਬਿਲਕੁਲ ਨਿਰਲੇਪ ਸਨ। ਜਿੰਨੀ ਮਾਇਆ ਉਹਨਾਂ ਕੋਲ ਹੁੰਦੀ ਉਹ ਮੇਲਾ ਕਰਵਾ ਕੇ ਸਾਧ-ਸੰਗਤ ਦੀ ਸੇਵਾ ਵਿੱਚ ਲਗਾ ਦਿੰਦੇ। ਇੱਥੋਂ ਤਕ ਕਿ ਆਪਣੀ ਧਰਮ ਪਤਨੀ ਦੇ ਗਹਿਣੇ ਆਦਿ ਵੇਚ ਕੇ ਸਾਧ-ਸੰਗਤ ਦੀ ਸੇਵਾ ਵਿੱਚ ਲਗਾ ਕੇ ਖੁਸ਼ੀਆਂ ਪ੍ਰਾਪਤ ਕਰਦੇ।

ਉਹਨਾਂ ਦਾ ਸਰੀਰ ਦਰਮਿਆਨਾ ਸੀ। ਭਜਨ ਬੰਦਗੀ ਕਰਕੇ ਉਹਨਾਂ ਦੇ ਸੁੰਦਰ ਮੁਖੜੇ ਤੇ ਜਲਾਲ ਸੀ ਜਿਸ ਦੀ ਆਭਾ ਝੱਲੀ ਨਹੀਂ ਸੀ ਜਾਂਦੀ। ਉਹਨਾਂ ਦੇ ਨੂਰਾਨੀ ਮੁਖੜੇ ਦੇ ਦਰਸ਼ਨ ਕਰਕੇ ਮਨੁੱਖ ਆਪਣੇ ਆਪ ਹੀ ਉਹਨਾਂ ਦੇ ਚਰਨ ਸਪਰਸ਼ ਕਰਨ ਲਈ ਅਗਾਂਹ ਵਧਦਾ। ਉਹਨਾਂ ਦੀ ਸੁੰਦਰ ਮਨਮੋਹਕ ਸ਼ਖਸ਼ੀਅਤ ਹਰ ਕਿਸੇ ਨੂੰ ਆਪਣੇ ਵੱਲ ਆਕਰਸ਼ਿਤ ਕਰਦੀ। ਉਹਨਾਂ ਦੀ ਅਧਿਆਤਮਕ, ਰੂਹਾਨੀ, ਨੂਰਾਨੀ ਆਭਾ ਦੀ ਝਾਲ ਨਾ ਝੱਲੀ ਜਾਂਦੀ। ਉਹਨਾਂ ਦੀ ਆਵਾਜ਼ ਬਹੁਤ ਉੱਚੀ ਅਤੇ ਪ੍ਰਭਾਵਸ਼ਾਲੀ ਸੀ। ਧਾਰਮਿਕ ਗੁਣਾਂ ਦੇ ਧਾਰਨੀ ਹੋਣ ਕਰਕੇ ਹਰ ਕੋਈ ਉਹਨਾਂ ਦੇ ਬਚਨਾਂ ਦੀ ਕਦਰ ਕਰਦਾ। ਜੋ ਕੁਝ ਵੀ ਉਹ ਆਪਣੇ ਮੁਖ਼ਾਰਬਿੰਦ ਤੋਂ ਕਹਿ ਦਿੰਦੇ, ਸਾਰੇ ਉਹਨਾਂ ਬਚਨਾਂ ਦਾ ਸਤਿਕਾਰ ਕਰਦੇ ਅਤੇ ਮੰਨਦੇ। ਉਹ ਸਿਰਫ਼ ਕਹਿੰਦੇ ਹੀ ਨਹੀਂ ਸਨ, ਸਗੋਂ ਆਪਣੀ ਕਥਨੀ ਨੂੰ ਅਮਲੀ ਜਾਮਾ ਵੀ ਪਹਿਨਾਉਂਦੇ ਸਨ।

ਉਹਨਾਂ ਦਾ ਆਚਰਣ ਉੱਚਾ ਅਤੇ ਸੁੱਚਾ ਸੀ। ਜਦੋਂ ਕਦੇ ਕੋਈ ਗ਼ਲਤ ਕੰਮ ਕਰਦਾ, ਉਹ ਉਹਨਾਂ ਦੀ ਤਾੜਨਾ ਕਰਦੇ ਅਤੇ ਕੁਰਾਹੇ ਜਾਣ ਤੋਂ ਬਚਾਉਂਦੇ। ਉਹ ਸਵਾ ਪਹਿਰ ਰਾਤ ਰਹਿੰਦੀ ਨੂੰ ਉਠ ਕੇ ਨਾਮ ਸਿਮਰਨ ਵਿੱਚ ਲੱਗ ਜਾਂਦੇ, ਇਸ ਕਰਕੇ ਜਿਹੜਾ ਵੀ ਉਹਨਾਂ ਦੀ ਸੰਗਤ ਵਿੱਚ ਆਉਂਦਾ ਉਸਦੀ ਦਿੱਬ ਦ੍ਰਿਸ਼ਟੀ ਹੋ ਜਾਂਦੀ, ਉਸਦੀ ਜਨਮ ਜਨਮਾਂਤਰਾਂ ਦੀ ਮੈਲ ਧੁਲ ਜਾਂਦੀ, ਉਹ ਕੰਚਨ ਰੂਪ ਹੋ ਨਿਬੜਦੇ। ਉਹਨਾਂ ਨੇ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਅਤੇ ਦਸਮ ਗ੍ਰੰਥ ਸਾਹਿਬ ਜੀ ਦੀ ਬਹੁਤ ਸਾਰੀ ਬਾਣੀ ਕੰਠ ਕਰ ਲਈ। ਕਦੇ ਕਦੇ ਮਸਤੀ ਵਿੱਚ ਆ ਕੇ ਝੂਮਦੇ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਉੱਚੀ ਉੱਚੀ ਪੜ੍ਹਕੇ ਮਸਤਾਨੇ ਹੋ ਜਾਂਦੇ। ਮਸਤਾਨੀ ਅਵਸਥਾ ਵਿੱਚ ਉਹ ਭਵਿੱਖ ਵਿੱਚ ਵਾਪਰਨ ਵਾਲੀਆਂ ਘਟਨਾਵਾਂ ਬਾਰੇ ਵੀ ਬੋਲ ਜਾਂਦੇ ਕਿਉਂ ਕਿ ਉਹਨਾਂ ਨੂੰ ਪੂਰੀ ਅਗਮ ਨਿਗਮ ਦੀ ਸੋਝੀ ਹੋ ਚੁੱਕੀ ਸੀ।

ਹੀਰਾ ਸਿੰਘ ਜੀ ਆਪ ਤਾਂ ਗਿਆਨਵਾਨ ਸਨ ਹੀ, ਆਪਣੇ ਸਾਥੀਆਂ ਨੂੰ ਵੀ ਗੁਣੀ ਗਿਆਨੀ ਬਣਾਉਣ ਦੀ ਰੀਝ ਰੱਖਦੇ। ਇੱਕ ਦਿਨ ਇੱਕ ਸਿੱਖ ਨੂੰ ਚਾਰ ਖੋਟੇ ਰੁਪਈਏ ਦਿੱਤੇ ਅਤੇ ਕਿਹਾ ਇਹਨਾਂ ਦੇ ਚਾਰ ਟੁਕੜੇ ਕਰਵਾ ਲਿਆਉ। ਹੀਰਾ ਸਿੰਘ ਜੀ ਨੇ ਬਚਨ ਕੀਤਾ,"ਸਤਿਗੁਰ ਖੋਟਿਓਂ ਖਰੇ ਕਰੇ।" ਸਿੱਖ ਖੋਟੇ ਰੁਪਈਏ ਲੈ ਕੇ ਸੁਨਿਆਰੇ ਕੋਲ ਚਲਾ ਗਿਆ ਅਤੇ ਉਸ ਨੂੰ ਉਹਨਾਂ ਖੋਟੇ ਸਿੱਕਿਆਂ ਦੇ ਚਾਰ ਚਾਰ ਟੁਕੜੇ ਕਰਨ ਲਈ ਕਿਹਾ। ਸੁਨਿਆਰੇ ਨੇ ਚਾਰ ਚਾਰ ਟੁਕੜੇ ਕਰ ਦਿੱਤੇ ਅਤੇ ਕਿਹਾ ਕਿ ਇਹ ਸ਼ੁੱਧ ਚਾਂਦੀ ਦੇ ਖਰੇ ਰੁਪਈਏ ਹਨ। ਹੀਰਾ ਸਿੰਘ ਜੀ ਨੇ ਬਚਨ ਕੀਤਾ—ਜਿਹੜੇ ਜੀਵ ਹਨ, ਇਹ ਵੀ ਖੋਟੇ ਰੁਪਈਏ ਹਨ, ਜਦੋਂ ਭਾਗਾਂ ਦਾ ਉਦੈ ਹੁੰਦਾ ਹੈ ਤਾਂ ਉਹ ਜੀਵ ਸਤਿਗੁਰੂ ਜੀ ਦੀ ਸ਼ਰਨ ਵਿੱਚ ਜਾਂਦਾ ਹੈ, ਨਾਮ ਦੀ ਦਾਤ ਪ੍ਰਾਪਤ ਕਰਦਾ ਹੈ ਅਤੇ ਫਿਰ ਖੋਟਿਓਂ ਖਰਾ ਹੋ ਜਾਂਦਾ ਹੈ। ਇਸ ਤਰ੍ਹਾਂ ਅਸੀ ਸਤਿਗੁਰੂ ਜੀ ਦੀ ਸ਼ਰਨ ਵਿੱਚ ਆ ਕੇ ਖੋਟਿਓਂ ਖਰੇ ਹੋ ਗਏ ਹਾਂ, ਹੁਣ ਦੇਹ ਦਾ ਖਰਾ ਸੌਦਾ ਹੋਏਗਾ, ਸਾਡੀ ਦੇਹ ਧਰਮ ਅਰਥ ਲੱਗੇਗੀ। ਦਸਵੇ ਪਾਤਸ਼ਾਹ ਨੇ ਜਿਹੜੀ ਤੁਰਕ ਦੀ ਜੜ੍ਹ ਹਰੀ ਰੱਖੀ ਸੀ ਉਸਨੂੰ ਪੁੱਟ ਕੇ ਜਾਵਾਂਗੇ।

ਹੀਰਾ ਸਿੰਘ ਜੀ ਆਪਣੇ ਪਿਆਰੇ ਇਸ਼ਟ ਸਤਿਗੁਰੂ ਰਾਮ ਸਿੰਘ ਜੀ ਦੇ ਪੂਰਨ ਆਸ਼ਕ ਸਨ। ਉਹ ਉਹਨਾਂ ਨੂੰ ਅਤਿ ਦਾ ਪਿਆਰ ਕਰਦੇ ਅਤੇ ਇੱਕ ਸੱਚੇ ਪੂਰਨ ਗੁਰ ਸਿੱਖ ਵਾਂਗ ਉਹ ਆਪਣੇ ਪਿਆਰੇ ਸਤਿਗੁਰੂ ਜੀ ਦੇ ਹੁਕਮਾਂ ਦੀ ਪਾਲਣਾ ਕਰਦੇ। ਆਪਣੇ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਕਦੇ ਉਹ ਆਪਣੇ ਪਿੰਡ ਸਕਰੌਦੀ ਚਲੇ ਜਾਂਦੇ ਅਤੇ ਕਦੇ ਸ੍ਰੀ ਭੈਣੀ ਸਾਹਿਬ। ਉਹਨਾਂ ਦਾ ਅੰਦਰੋਂ ਹਮੇਸ਼ਾਂ ਇਹ ਜੀਅ ਕਰਦਾ ਕਿ ਸ੍ਰੀ ਭੈਣੀ ਸਾਹਿਬ ਵਿਖੇ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਵਿੱਚ ਹੀ ਰਿਹਾ ਜਾਵੇ। ਜੇਕਰ ਸਿੱਖ ਆਪਣੇ ਗੁਰੂ ਨੂੰ ਪਿਆਰ ਕਰਦਾ ਹੈ ਤਾਂ ਸਤਿਗੁਰੂ ਵੀ ਆਪਣੇ ਗੁਰਸਿੱਖ ਨੂੰ ਪਿਆਰ ਕਰਨ ਵਿੱਚ ਕੋਈ ਕਸਰ ਨਹੀਂ ਛੱਡਦੇ।

ਇੱਕ ਵਾਰੀ ਹੀਰਾ ਸਿੰਘ ਆਦਿ ਮਸਤਾਨਿਆਂ ਨੇ ਤਿੰਨ ਦਿਨ ਪ੍ਰਸਾਦ ਪਾਣੀ ਨਾ ਛਕਿਆ। ਜਦੋਂ ਸਤਿਗੁਰੂ ਜੀ ਨੇ ਪੁੱਛਿਆ ਤਾਂ ਹੀਰਾ ਸਿੰਘ ਹੁਰਾਂ ਆਖਿਆ—ਤੁਸੀ ਛਕਾਇਆ ਨਹੀਂ ਤਾਂ ਅਸੀ ਛਕਿਆ ਨਹੀਂ। ਸਤਿਗੁਰੂ ਜੀ ਨੇ ਬੜੇ ਪਿਆਰ ਨਾਲ ਆਪਣੇ ਲਾਡਲਿਆਂ, ਦੁਲਾਰਿਆਂ ਨੂੰ ਪ੍ਰਸਾਦ ਪਾਣੀ ਛਕਾ ਕੇ ਖੁਸ਼ੀਆਂ ਬਖ਼ਸ਼ੀਆਂ। ਇੱਕ ਦਿਨ ਹੀਰਾ ਸਿੰਘ ਹੁਰੀ ਆਪਣੇ ਕੁਝ ਸਾਥੀਆਂ ਸਮੇਤ ਰਾਤ ਵੇਲੇ ਅਕਾਲ ਬੁੰਗੇ ਸੁੱਤੇ ਪਏ ਸਨ। ਸਤਿਗੁਰੂ ਜੀ

ਅਡੋਲ ਹੀ ਹੀਰਾ ਸਿੰਘ ਦੇ ਸਿਰਹਾਣੇ ਜਾ ਕੇ ਬੈਠ ਗਏ। ਇਹਨਾਂ ਨੂੰ ਦ੍ਰਿਸ਼ਟਾਂਤ ਹੋਇਆ ਕਿ ਸਤਿਗੁਰੂ ਜੀ ਉਹਨਾਂ ਦੇ ਸਿਰਹਾਣੇ ਬੈਠੇ ਹਨ। ਜਦੋਂ ਅੱਖਾਂ ਖੋਹਲੀਆਂ, ਤਾਂ ਉਹਨਾਂ ਨੂੰ ਅਹਿਸਾਸ ਹੋਇਆ ਕਿ ਇਹ ਸੁਪਨਾ ਨਹੀਂ ਸੀ, ਸਗੋਂ ਸੱਚੇ ਪਾਤਸ਼ਾਹ ਜੀ ਅਸਲੀਅਤ ਵਿੱਚ ਉਹਨਾਂ ਨੂੰ ਦਰਸ਼ਨ ਦੇ ਰਹੇ ਸਨ। ਸਤਿਗੁਰੂ ਜੀ ਨੇ ਬਚਨ ਕੀਤਾ,''ਤੁਹਾਨੂੰ ਪਾਲਾ ਵੀ ਲਗਦਾ ਹੋਵੇਗਾ।''

ਹੀਰਾ ਸਿੰਘ ਨੇ ਉੱਤਰ ਦਿੱਤਾ,''ਗ਼ਰੀਬ ਨਿਵਾਜ਼ ਪਾਲਾ ਵੀ ਤੁਹਾਡਾ ਹੀ ਕੀਤਾ ਹੋਇਆ ਹੈ।''

ਸੂਬਿਆਂ ਦੀ ਸ਼ਿਕਾਇਤ ਕਰਨ ਤੇ ਜਦੋਂ ਹੀਰਾ ਸਿੰਘ ਜੀ ਅਤੇ ਉਹਨਾਂ ਦੇ ਸਾਥੀਆਂ ਨੂੰ ਮਾਰ ਪਈ ਤਾਂ ਉਹ ਖ਼ੁਸ਼ੀ ਨਾਲ ਝੂਮ ਉੱਠੇ ਅਤੇ ਆਪਣੇ ਪਿਆਰੇ ਸਤਿਗੁਰੂ ਜੀ ਦਾ ਅਤਿ ਧੰਨਵਾਦ ਕੀਤਾ ਤੇ ਕਿਹਾ,''ਸੱਚੇ ਪਾਤਸ਼ਾਹ ਜੀ ! ਆਪ ਜੀ ਨੇ ਸਾਨੂੰ ਮਾਰ ਕੇ ਸਾਡੇ ਤੇ ਬਹੁਤ ਕਿਰਪਾ ਕੀਤੀ ਹੈ। ਸਾਨੂੰ ਸੰਜੋਆਂ ਪਹਿਰਾਈਆਂ ਹਨ ਅਤੇ ਸਰੀਰ ਹੁਣ ਵਜਰ ਦੇ ਬਣ ਗਏ ਹਨ, ਹੁਣ ਇਹਨਾਂ ਉੱਤੇ ਕਿਸੇ ਵੀ ਸ਼ਸਤਰ ਦਾ ਵਾਰ ਨਹੀਂ ਹੋ ਸਕੇਗਾ।''

ਸਤਿਗੁਰੂ ਰਾਮ ਸਿੰਘ ਜੀ ਨੇ ਸ੍ਰ: ਹੀਰਾ ਸਿੰਘ ਅਤੇ ਸ੍ਰ: ਲਹਿਣਾ ਸਿੰਘ ਨੂੰ ਬਹੁਤ ਪਿਆਰ ਕੀਤਾ। ਹੀਰਾ ਸਿੰਘ ਜੀ ਨੂੰ ਸੱਜੇ ਪੱਟ ਉੱਤੇ ਅਤੇ ਲਹਿਣਾ ਸਿੰਘ ਨੂੰ ਖੱਬੇ ਪੱਟ ਉੱਤੇ ਬਿਠਾ ਕੇ ਆਪਣੇ ਲਾਡਲਿਆਂ ਨੂੰ ਪਿਤਾ ਵਾਂਗ ਪੁਚਕਾਰਿਆ। ਹੀਰਾ ਸਿੰਘ ਜੀ ਹਮੇਸ਼ਾਂ ਸਤਿਗੁਰੂ ਜੀ ਦੀ ਰਜ਼ਾ ਵਿੱਚ ਰਹਿੰਦੇ ਅਤੇ ਉਹਨਾਂ ਦੀ ਰਜ਼ਾ ਅਨੁਸਾਰ ਆਪਣੇ ਜੀਵਨ ਦੇ ਪਲ ਗੁਜ਼ਾਰਦੇ। ਉਹਨਾਂ ਨੇ ਆਪਣੇ ਪਿਆਰੇ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਵਿੱਚ ਆਪਣਾ ਮਨ, ਧਨ ਅਰਪਿਤ ਕੀਤਾ ਹੋਇਆ ਸੀ, ਹੁਣ ਉਹ ਆਪਣਾ ਤਨ ਗਊ ਗਰੀਬ ਤੇ ਧਰਮ ਦੀ ਖ਼ਾਤਿਰ ਵਾਰਨ ਲਈ ਬੇਕਰਾਰ ਸਨ। ਸਤਿਗੁਰੂ ਤੇਗ਼ ਬਹਾਦਰ ਜੀ ਨੇ ਤਿੰਨ ਵਾਰ ਦ੍ਰਿਸ਼ਟਾਂਤ ਦੇ ਕੇ ਆਖਿਆ ਕਿ ਉਹ ਜਬਰ, ਜ਼ੁਲਮ ਦੇ ਵਿਰੁੱਧ ਗਊ ਗਰੀਬ ਦੀ ਰੱਖਿਆ ਖ਼ਾਤਿਰ ਆਪਣਾ ਸੀਸ ਦੇਣ ਲਈ ਤਿਆਰ ਹੋ ਜਾਣ। ਦੋ ਵਾਰੀ ਪਹਿਲਾਂ ਉਹਨਾਂ ਦਾ ਸੀਸ ਧਰਮ ਦੀ ਰੱਖਿਆ ਲਈ ਭੇਟ ਹੋ ਚੁੱਕਿਆ ਹੈ, ਹੁਣ ਤੀਸਰੀ ਵਾਰ ਆਪਣਾ ਬਲੀਦਾਨ ਦੇਣ ਲਈ ਤਤਕਾਲ ਤਿਆਰ ਹੋ ਜਾਣ।

ਹੀਰਾ ਸਿੰਘ ਜੀ ਇੱਕ ਮਹਾਨ ਆਗੂ ਸਨ। ਉਹਨਾਂ ਵਿੱਚ ਉਹ ਸਾਰੇ ਗੁਣ ਮੌਜੂਦ ਸਨ, ਜਿਹੜੇ ਇੱਕ ਚੰਗੇ ਆਗੂ ਵਿੱਚ ਹੋਣੇ ਚਾਹੀਦੇ ਹਨ।

ਇਸ ਲਈ ਉਹਨਾਂ ਨੇ ਆਪਣੇ ਸ਼ਹੀਦੀ ਜੱਥੇ ਨੂੰ ਸੰਗਠਿਤ ਕੀਤਾ ਅਤੇ ਜੋ ਹੁਕਮ ਉਹ ਆਪਣੇ ਜੱਥੇ ਦੇ ਸਿੰਘਾਂ ਨੂੰ ਦਿੰਦੇ, ਉਹ ਬੜੀ ਖੁਸ਼ੀ ਨਾਲ ਉਹਨਾਂ ਦੇ ਹੁਕਮਾਂ ਦੀ ਪਾਲਣਾ ਕਰਦੇ। ਇੱਕ ਵਾਰੀ ਜੋ ਬਚਨ ਹੀਰਾ ਸਿੰਘ ਜੀ ਦੀ ਰੁਬੀਲੀ ਰਸਨਾ ਵਿੱਚੋਂ ਨਿਕਲਦੇ, ਉਹ ਪੱਥਰ ਤੇ ਲਕੀਰ ਵਾਂਗ ਹੋ ਜਾਂਦੇ। ਉਹਨਾਂ ਦੇ ਜੱਥੇ ਦੇ ਸਿੰਘ ਇੱਕ ਦੂਜੇ ਤੋਂ ਅੱਗੇ ਹੋ ਕੇ ਸ਼ਹੀਦੀਆਂ ਪ੍ਰਾਪਤ ਕਰਨ ਦੀ ਲੋਚਾ ਰੱਖਦੇ।

ਹੀਰਾ ਸਿੰਘ ਜੀ ਲਈ ਆਪਣਾ ਪਿਆਰਾ ਸਤਿਗੁਰੂ ਹੀ ਸਭ ਕੁਝ ਸੀ। ਉਹ ਸਰੀਰ ਨੂੰ ਸ਼ੁੱਧ ਸਾਫ ਰੱਖਣ ਲਈ ਬਾਹਰਲਾ ਇਸ਼ਨਾਨ ਤਾਂ ਕਰਦੇ ਹੀ ਸਨ, ਸਤਿਗੁਰੂ ਜੀ ਦਾ ਦਰਸ਼ਨ ਕਰਨਾ ਉਹਨਾਂ ਲਈ ਸਭ ਤੋਂ ਉੱਤਮ ਇਸ਼ਨਾਨ ਸੀ। ਉਹ ਤਿੰਨ ਤਰ੍ਹਾਂ ਦਾ ਇਸ਼ਨਾਨ ਕਰਦੇ ਸਨ। ਜਦੋਂ ਸਤਿਗੁਰੂ ਜੀ ਤੜਕੇ ਜੰਗਲ ਪਾਣੀ ਲਈ ਬਾਹਰ ਜਾਂਦੇ, ਪਹਿਲਾ ਇਸ਼ਨਾਨ ਉਹਨਾਂ ਦੇ ਦਰਸ਼ਨਾ ਦੀ ਦਾਤ ਨਾਲ ਉਸ ਵੇਲੇ ਹੁੰਦਾ, ਦੂਸਰਾ ਇਸ਼ਨਾਨ ਵਾਪਸ ਪਰਤਣ ਵੇਲੇ ਅਤੇ ਤੀਸਰਾ ਇਸ਼ਨਾਨ ਸਾਧ ਸੰਗਤ ਵਿੱਚ ਸੁਸੋਭਿਤ ਹੋਏ ਸਤਿਗੁਰੂ ਜੀ ਦਾ ਦਰਸ਼ਨ ਕਰਕੇ ਹੁੰਦਾ। ਸਤਿਗੁਰੂ ਜੀ ਦਾ ਦਰਸ਼ਨ ਹੀ ਪੂਰਣ ਇਸ਼ਨਾਨ ਹੈ, ਤੇ ਉਹ ਵੀ ਅਕਾਲ ਪੁਰਖ ਸਤਿਗੁਰੂ ਰਾਮ ਸਿੰਘ ਜੀ ਦਾ ਦਰਸ਼ਨ।

ਹੀਰਾ ਸਿੰਘ ਜੀ ਆਪਣੇ ਪਿਆਰੇ ਸਤਿਗੁਰੂ ਜੀ ਨੂੰ ਹਰ ਵੇਲੇ ਆਪਣੇ ਅੰਗ ਸੰਗ ਸਮਝਦੇ ਸਨ। ਉਹਨਾਂ ਨੂੰ ਇਹ ਪੂਰਨ ਭਰੋਸਾ ਸੀ ਕਿ ਜੋ ਕੁਝ ਵੀ ਉਹ ਕਰਦੇ, ਸਤਿਗੁਰੂ ਜੀ ਸਭ ਵੇਖਦੇ ਸਨ।

ਹੀਰਾ ਸਿੰਘ ਜੀ ਮਾਨਵਤਾ ਨੂੰ ਪਿਆਰ ਕਰਦੇ ਸਨ। ਉਹ ਜਾਨਵਰ, ਪਸ਼ੂ ਅਤੇ ਪੰਖੀਆਂ ਨੂੰ ਵੀ ਅਤਿ ਦਾ ਪਿਆਰ ਕਰਦੇ ਸਨ। ਜਦੋਂ ਸ੍ਰ: ਗੁਰਮੁਖ ਸਿੰਘ ਨੇ ਬੈਲ ਨੂੰ ਕਤਲ ਕਰਨ ਦੀ ਸਾਰੀ ਗੱਲ ਹੀਰਾ ਸਿੰਘ ਜੀ ਨੂੰ ਸੁਣਾਈ ਤਾਂ ਉਹਨਾਂ ਦੇ ਡੌਲੇ ਫੜਕ ਉਠੇ। ਉਹ ਨਿਰੀਹ, ਮੂਕ, ਪਸ਼ੂਆਂ ਤੇ ਹੁੰਦਾ ਹੋਇਆ ਜ਼ੁਲਮ ਬਿਲਕੁਲ ਨਹੀਂ ਸਨ ਸਹਾਰ ਸਕਦੇ। ਗਊਆਂ ਨੂੰ ਸ਼ਰੇਆਮ ਕਤਲ ਕੀਤਾ ਜਾ ਰਿਹਾ ਸੀ, ਉਹ ਇਹ ਅੱਤਿਆਚਾਰ ਸਹਿਨ ਨਾ ਕਰ ਸਕੇ। ਇਸ ਲਈ ਉਹਨਾਂ ਨੇ ਆਪਣਾ ਜੱਥਾ ਤਿਆਰ ਕਰ ਲਿਆ ਅਤੇ ਇਹਨਾਂ ਸੂਰਬੀਰਾਂ ਨੇ ਜ਼ਾਬਰਾਂ, ਜ਼ਾਲਮਾਂ ਨੂੰ ਮਾਰ ਮੁਕਾਉਣ ਦਾ ਬੀੜਾ ਚੁੱਕ ਲਿਆ ਅਤੇ ਆਪਾ ਬਲੀਦਾਨ ਕਰਕੇ ਗਊ ਗਰੀਬ ਨੂੰ ਜ਼ਾਲਮਾਂ ਤੋਂ ਮੁਕਤ ਕਰਵਾਇਆ।

ਇਸ ਤਰ੍ਹਾਂ ਸ੍ਰ: ਹੀਰਾ ਸਿੰਘ ਜੀ ਉੱਚ ਅਧਿਆਤਮਕ ਸ਼ਿਖਰਾਂ ਨੂੰ

ਢੂੰਹਦੇ ਹੋਏ ਪੂਰਣ ਮਹਾਂਪੁਰਖ, ਪੂਰਣ ਸੰਤ ਬਣ ਚੁੱਕੇ ਸਨ। ਆਪਣੇ ਕੰਚਨ ਰੂਪੀ ਸਤਿਗੁਰੂ ਜੀ ਦੇ ਚਰਨਾਂ ਦੀ ਛੁਹ ਪ੍ਰਾਪਤ ਕਰਕੇ ਅਗਮ ਨਿਗਮ ਦੀ ਸੋਝੀ ਰੱਖਦੇ ਸਨ। ਉਹ ਸੱਚ ਅਤੇ ਸੁੱਚ ਦੇ ਧਾਰਨੀ ਸਨ। ਉਹ ਨਿਡਰ, ਨਿਰਭੈ, ਸੂਰਬੀਰ, ਵਰਿਆਮ ਯੋਧਾ ਸਨ। ਉਹ ਸਬਰ, ਸੰਤੋਖ, ਸਾਦਗੀ, ਧੀਰਜ ਅਤੇ ਖਿਮਾ ਦੀ ਸਾਕਾਰ ਪ੍ਰਤਿਮਾ ਸਨ। ਉਹਨਾਂ ਨੇ ਇਸ ਲੋਕ ਵਿੱਚ ਆਪਾ ਵਾਰ ਕੇ ਨਾਮ ਖੱਟਿਆ ਅਤੇ ਪ੍ਰਲੋਕ ਵਿੱਚ ਆਪਣੇ ਪਿਆਰੇ ਸਤਿਗੁਰੂਆਂ ਦੀਆਂ ਅਥਾਹ ਬਖਸ਼ਸ਼ਾਂ ਅਤੇ ਕਿਰਪਾ ਦੇ ਪਾਤਰ ਬਣੇ। ਸ਼ਹਾਦਤ ਦੇ ਕੇ ਅਜਰ ਅਮਰ ਹੋ ਗਏ। ਧੰਨ ਹਨ ਸਤਿਗੁਰੂ ਰਾਮ ਸਿੰਘ ਜੀ ਅਤੇ ਧੰਨ ਹਨ ਸੰਤ ਹੀਰਾ ਸਿੰਘ ਜੀ ਜਿਨ੍ਹਾਂ ਦੇ ਹਿਰਦੇ ਅੰਦਰ ਧਰਮ ਯੁੱਧ ਵਿੱਚ ਆਪਾ ਵਾਰਨ ਦੀ ਤੀਵਰ ਉਮੰਗ ਹਮੇਸ਼ਾਂ ਹੀ ਬਣੀ ਰਹਿੰਦੀ ਸੀ। ਸਾਰੇ ਵਿਸ਼ਵ ਨੂੰ ਆਪ ਜੀ ਤੇ ਗਰਵ ਹੈ।

ਧੰਨ ਜੀਓ ਤਿਹ ਕੋ ਜਗ ਮੈ, ਮੁਖ ਤੇ ਹਰਿ ਚਿਤ ਮੈ ਜੁਧੁ ਬਿਚਾਰੈ।<br>
ਦੇਹ ਅਨਿੱਤ ਨਨਿੱਤ ਰਹਿ, ਜਸੁ ਨਾਵ ਚੜੈ ਭਵ ਸਾਗਰ ਤਾਰੈ।<br>
ਧੀਰਜ ਧਾਮ ਬਨਾਇ ਇਹੈ ਤਨ, ਬੁਧਿ ਸੁ ਦੀਪਕ ਜਿਉ ਉਜੀਆਰੈ।<br>
ਗਿਆਨਹਿ ਕੀ ਬਢਨੀ ਮਨਹੁ ਹਾਥ ਲੈ ਕਾਤਰਤਾ ਕੁਤਵਾਰ ਬੁਹਾਰੈ।

## ਹਰਨਾਮ ਸਿੰਘ

ਹਰਨਾਮ ਸਿੰਘ ਸੁੰਦਰ ਗੱਭਰੂ ਨੌਜੁਆਨ ਸੀ। ਇਹਨਾਂ ਦਾ ਜਨਮ ਪਿਤਾ ਸ਼ੇਰ ਸਿੰਘ ਅਤੇ ਮਾਤਾ ਮਾਲਣ ਦੇ ਗ੍ਰਹਿ ਵਿਖੇ ਪਿੰਡ ਧਮੋਟ ਵਿੱਚ ਹੋਇਆ। ਇਨ੍ਹਾਂ ਦੇ ਦਿਲ ਵਿੱਚ ਦੇਸ਼ ਨੂੰ ਗੁਲਾਮੀ ਦੀਆਂ ਜ਼ੰਜ਼ੀਰਾਂ ਤੋਂ ਮੁਕਤ ਕਰਾਉਣ ਦੀ ਬੜੀ ਤੀਬਰ ਤਾਂਘ ਸੀ। ਇਸ ਦੀ ਪੂਰਤੀ ਲਈ ਇਹ ਵੀ ਸ਼ਹੀਦਾਂ ਦੇ ਟੋਲੇ ਵਿੱਚ ਸ਼ਾਮਲ ਹੋ ਗਏ। ਜਦੋਂ ਸ਼ਹੀਦੀ ਜਥਾ ਧਮੋਟ ਪਹੁੰਚਿਆ ਤਾਂ ਹਰਨਾਮ ਸਿੰਘ ਖੇਤਾ ਵਿੱਚ ਸਨ। ਹਰਨਾਮ ਸਿੰਘ ਦੇ ਖੇਤ ਵਿੱਚ ਖੂਹੀ ਸੀ। ਉਹਨਾਂ ਕੋਲੋਂ ਪਾਣੀ ਮੰਗਿਆ। ਜਿਸ ਡੋਲ ਨਾਲ ਜਲ ਛਕਿਆ ਉਹ ਕਾਫ਼ੀ ਚਿਰ ਰਿਹਾ। ਹਰਨਾਮ ਸਿੰਘ ਨੇ ਜਥੇ ਕੋਲੋਂ ਪੁਛਿਆ ਕਿ ਉਹ ਕਉਨ ਹਨ। ਜਥੇ ਦਾ ਮਨੋਰਥ ਜਾਣ ਕੇ ਉਹ ਨਾਲ ਹੀ ਚਲ ਪਏ। ਜਦੋਂ ਇਹਨਾਂ ਦੇ ਸ਼ਹੀਦ ਹੋਣ ਦੀ ਵਾਰੀ ਆਈ ਤਾਂ ਇਹਨਾਂ ਦੇ ਖੁਲ੍ਹੇ ਪਹਿਰਾਵੇ ਨੂੰ ਵੇਖ ਕੇ, ਕਾਵਨ ਨੇ ਆਖਿਆ ਕਿ ਉਹ ਨਾਮਧਾਰੀਆਂ ਤੋਂ ਵੱਖਰਾ ਦਿੱਸ ਰਿਹਾ ਹੈ। ਇਸ ਲਈ ਉਸ ਨੂੰ ਕੁਰਬਾਨੀ ਦੇਣ ਦੀ ਕੀ ਲੋੜ ਹੈ ? ਉਸ ਨੇ ਕਿਹਾ

ਕਿ ਉਹ ਨਾਮਧਾਰੀਆਂ ਦਾ ਹੀ ਸਾਥੀ ਹੈ। ਇਸ ਤਰ੍ਹਾਂ 19 ਸਾਲ ਦੀ ਚੜ੍ਹਦੀ ਜੁਆਨੀ ਵਿੱਚ ਦੇਸ ਅਤੇ ਕੌਮ ਨੂੰ ਗੁਲਾਮੀ ਤੋਂ ਮੁਕਤ ਕਰਾਉਣ ਵਾਸਤੇ ਸ਼ਹਾਦਤ ਦਿੱਤੀ।

## ਜੀਵਨ ਸਿੰਘ

ਇਨ੍ਹਾਂ ਦਾ ਜਨਮ ਸ੍ਰ: ਕਾਕਾ ਸਿੰਘ ਦੇ ਘਰ ਪਿੰਡ ਬਲੋ ਬਰਨਾਲੇ ਦੇ ਕੋਲ ਹੋਇਆ। ਇਹ ਨਾਭੇ ਦੇ ਰਾਜ ਦਰਬਾਰ ਦੇ ਸਰਕਾਰੀ ਦਰਜ਼ੀ ਸਨ। ਜਦੋਂ ਉਹ ਸ਼ਹੀਦੀ ਜਥੇ ਵਿੱਚ ਖਲੋਤੇ ਸਨ, ਉਹਨਾਂ ਨੂੰ ਵੇਖ ਕੇ ਨਾਭੇ ਦੇ ਇੱਕ ਅਹਿਲਕਾਰ ਨੇ ਪਹਿਚਾਣ ਲਿਆ ਅਤੇ ਆਖਿਆ ਕਿ ਉਹ ਦੋ ਲਫ਼ਜ਼ ਮੁਆਫੀ ਦੇ ਲਿਖ ਦੇਣ ਤਾ ਉਹ ਉਹਨਾਂ ਨੂੰ ਬਚਾ ਲੈਣਗੇ। ਪਰ ਉਨ੍ਹਾਂ ਨੇ ਅਹਿਲਕਾਰ ਦੀ ਇਸ ਗੱਲ ਨੂੰ ਪ੍ਰਵਾਨ ਨਾ ਕੀਤਾ ਅਤੇ ਆਪਣੀ ਸ਼ਹਾਦਤ ਦੇਣ ਲਈ ਤੋਪ ਦੇ ਮੂੰਹ ਅੱਗੇ ਆਣ ਖੜ੍ਹੇ ਹੋਏ।

## ਸ਼ਾਮ ਸਿੰਘ ਅਤੇ ਵਰਿਆਮ ਸਿੰਘ

ਇਹ ਦੋਵੇਂ ਆਪਣੀ ਮਾਤਾ ਦੇ ਜੋੜੇ ਸੁਪੁੱਤ੍ਰ ਸਨ। ਬੁੱਚੜ ਮਾਰਨ ਤੋਂ ਉਪਰੰਤ ਇਹ ਪਿੰਡ ਰੜ੍ਹ ਤੋਂ ਬਰਨਾਲੇ ਆਪਣੀ ਮਾਤਾ ਨੂੰ ਆਖਰੀ ਵਾਰ ਮਿਲਣ ਗਏ। ਉਨ੍ਹਾਂ ਨੇ ਆਪਣੀ ਮਾਤਾ ਨੂੰ ਦੱਸਿਆ, ਕਿ ਉਹ ਮਲੇਰ ਕੋਟਲੇ ਵਿਖੇ ਸ਼ਹੀਦੀ ਪ੍ਰਾਪਤ ਕਰਨ ਲਈ ਜਾ ਰਹੇ ਹਨ। ਮਾਤਾ ਨੇ ਆਪਣੇ ਬੱਚਿਆਂ ਨੂੰ ਅਸ਼ੀਰਵਾਦ ਦੇ ਕੇ ਖੁਸ਼ੀ ਖੁਸ਼ੀ ਕੁਰਬਨੀ ਦੇਣ ਲਈ ਟੋਰਿਆ। ਕੋਟਲੇ ਵਿਖੇ ਤੋਪਾਂ ਦੇ ਮੂੰਹ ਅੱਗੇ ਖਿੜੇ ਮੱਥੇ ਦੋਹਾਂ ਨੇ ਇਕੱਠਿਆਂ ਸ਼ਹਾਦਤ ਪ੍ਰਾਪਤ ਕੀਤੀ। ਇਹ ਦੋਵੇਂ ਗੋਤ ਦੇ ਸੰਧੂ ਸਨ। ਇਨ੍ਹਾਂ ਦੇ ਪਿਤਾ ਸ੍ਰ: ਹਮੀਰ ਸਿੰਘ ਅਤੇ ਮਾਤਾ ਅਤਰ ਕੌਰ ਸਨ। ਇਨ੍ਹਾਂ ਨੂੰ ਸ਼ਹੀਦ ਕਰਨ ਵਾਲਾ ਤੋਪਚੀ, ਇਨ੍ਹਾਂ ਦਾ ਮਾਮਾ ਹਰਨਾਮ ਸਿੰਘ, ਪਿੰਡ ਛੰਨਾ ਤੋਂ ਸੀ। ਇਸ ਨੇ ਤੋਪ ਚਲਾਉਣੀ ਬੰਦ ਕਰ ਦਿੱਤੀ ਅਤੇ ਉੱਚੀ ਉੱਚੀ ਰੋਣ ਲੱਗ ਪਿਆ, ਹਰਨਾਮ ਸਿੰਘ ਨੂੰ ਤੋਪ ਚਲਾਉਣੀ ਬੰਦ ਕਰਨ ਅਤੇ ਉੱਚੀ ਉੱਚੀ ਰੋਦਿਆਂ ਵੇਖ ਕੇ ਕਾਵਨ ਨੇ ਉਸ ਨੂੰ ਬਾਹਰ ਕੱਢ ਦਿੱਤਾ ਅਤੇ ਉਸਦੀ ਥਾਂ ਦੂਸਰੇ ਤੋਪਚੀ ਨੇ ਲੈ ਲਈ।

## ਭਗਤ ਸਿੰਘ ਅਤੇ ਜੈਮਲ ਸਿੰਘ

ਜੈਮਲ ਸਿੰਘ ਲੁਹਾਰ ਸਨ ਅਤੇ ਮਠਾੜੂ ਗੋਤ ਦੇ ਸਨ। ਭਗਤ ਸਿੰਘ ਜੀ ਗੋਤ ਦੇ ਢੱਠੇ ਸਨ। ਇਨ੍ਹਾਂ ਦਾ ਪਿਤਾ ਬੀਰ ਸਿੰਘ ਅਤੇ ਮਾਤਾ ਵੀਰੋ ਜੀ ਸਨ। ਇਹ ਦੋਵੇਂ ਕਾਂਜਲੇ ਪਿੰਡ ਦੇ ਸਨ ਜੋ ਧੂਰੀ ਦੇ ਨਜ਼ਦੀਕ ਹੈ। ਇਹ ਮਲੇਰ ਕੋਟਲੇ ਵਿਖੇ ਬੁੱਚੜ ਮਾਰਕੇ, ਘੋੜਿਆਂ ਤੇ ਸਵਾਰ ਹੋ ਕੇ ਆਪਣੇ ਪਿੰਡ ਕਾਂਜਲੇ ਆ ਗਏ। ਇਥੇ ਆ ਕੇ ਇਨ੍ਹਾਂ ਨੇ ਪਾਠਾਂ ਦੇ ਭੋਗ ਪਵਾਏ ਅਤੇ ਫਿਰ ਸ਼ਹੀਦੀ ਜਥੇ ਵਿੱਚ ਆਣ ਸ਼ਾਮਲ ਹੋਏ। ਤੋਪਾਂ ਅੱਗੇ ਛਾਤੀ ਤਾਣ ਕੇ ਖਲੋ ਗਏ ਅਤੇ ਖੁਸ਼ੀ ਖੁਸ਼ੀ ਸ਼ਹਾਦਤ ਦਿੱਤੀ।

## ਹਰਨਾਮ ਸਿੰਘ ਮੰਡੀ ਕਲਾਂ

ਹਰਨਾਮ ਸਿੰਘ ਵੱਡੀ ਮੰਡੀ ਦੇ ਸਨ। ਇਨ੍ਹਾਂ ਦੇ ਪਿਤਾ ਦਾ ਨਾਮ ਧਰਮ ਸਿੰਘ ਸੀ। ਜਦੋਂ ਇਹ ਮਲੇਰ ਕੋਟਲੇ ਵਿਖੇ ਸ਼ਹਾਦਤ ਦੇਣ ਲਈ ਆਏ, ਮੰਡੀ ਕਲਾਂ ਦੇ ਥਾਣੇਦਾਰ ਅਤੇ ਸੰਗਰੂਰ ਦੇ ਵਡੇ ਅਫਸਰ ਨੇ ਇਸ ਨੂੰ ਪਛਾਣ ਲਿਆ। ਹਰਨਾਮ ਸਿੰਘ ਨੂੰ ਇਨ੍ਹਾਂ ਦੋਹਾਂ ਨੇ ਬਹੁਤ ਸਮਝਾਇਆ, ਕਿ ਉਹ ਫਜ਼ੂਲ ਦੀ ਮੌਤ ਨਾ ਮਰੇ, ਉਹ ਜਾ ਕੇ ਮਾਫੀ ਮੰਗ ਲਵੇ ਤੇ ਇਸ ਤਰ੍ਹਾਂ ਉਹ ਉਸਦੀ ਜਾਨ ਬਚਾ ਦੇਣਗੇ। ਪਰ ਹਰਨਾਮ ਸਿੰਘ ਨੇ ਉਹਨਾਂ ਦੀ ਇੱਕ ਨਾ ਮੰਨੀ, ਕਿਉਂਕਿ ਉਹਨਾਂ ਦੇ ਦਿਲ ਵਿੱਚ ਸਰਫਰੋਸ਼ੀ ਦੀ ਤਮੰਨਾ ਤੀਵਰ ਸੀ। 22 ਸਾਲ ਦੀ ਚੜ੍ਹਦੀ ਜੁਆਨੀ ਵਿੱਚ ਤੋਪਾਂ ਦੇ ਸਾਹਮਣੇ ਖੜ੍ਹੇ ਹੋ ਕੇ ਫੀਤਾ ਫੀਤਾ ਹੋ ਕੇ ਆਪਾ ਵਾਰ ਦਿੱਤਾ।

## ਖੜਗ ਸਿੰਘ ਅਤੇ ਪ੍ਰੇਮ ਸਿੰਘ

ਖੜਗ ਸਿੰਘ ਦੇ ਪਿਤਾ ਦਾ ਨਾਮ ਕੁੰਦਨ ਸਿੰਘ ਸੀ ਅਤੇ ਪ੍ਰੇਮ ਸਿੰਘ ਦੇ ਪਿਤਾ ਦਾ ਨਾਮ ਸੁੰਦਰ ਸਿੰਘ ਸੀ। ਇਨ੍ਹਾਂ ਦਾ ਪਿੰਡ ਗਗੜਪੁਰ ਸੰਗਰੂਰ ਤੋਂ ਚਾਰ ਕੁ ਮੀਲ ਉਤੇ ਸੀ। ਖੜਗ ਸਿੰਘ ਦੀ ਪਤਨੀ ਰਤਨ ਕੌਰ ਦੇ ਤਿੰਨ ਭਰਾ ਨਰੈਣ ਸਿੰਘ, ਗੁਰਦਿੱਤ ਸਿੰਘ ਅਤੇ ਭੁਜੰਗੀ ਹਰਨਾਮ ਸਿੰਘ ਪਹਿਲਾਂ ਹੀ ਸ਼ਹੀਦ ਹੋ ਚੁੱਕੇ ਸਨ। ਰਤਨ ਕੌਰ ਇੱਕ ਬੜੀ ਦਲੇਰ ਵੀਰਾਂਗਣਾ ਸੀ, ਉਸਦਾ ਪਿੰਡ ਰੜ੍ਹ ਸੀ ਅਤੇ ਮਾਤਾ ਖੇਮ ਕੌਰ ਅਤੇ ਪਿਤਾ ਮਹਿਤਾਬ ਸਿੰਘ

ਸਨ। ਰਤਨ ਕੌਰ ਨੂੰ ਸ਼ਹੀਦੀ ਦੀਆਂ ਲਾਲੀਆਂ ਚੜ੍ਹੀਆਂ ਹੋਈਆਂ ਸਨ। ਉਸਦੇ ਭਰਾ ਤਾਂ ਪਹਿਲਾਂ ਹੀ ਸ਼ਹੀਦ ਹੋ ਚੁੱਕੇ ਸਨ। ਉਸਨੇ ਆਪਣੇ ਪਤੀ ਖੜਗ ਸਿੰਘ ਨੂੰ ਕਿਹਾ, ਕਿ ਉਹ ਉਸ ਦੀ ਜਗ੍ਹਾ ਖੁਦ ਆਪ ਤੋਪ ਦੇ ਸਾਹਮਣੇ ਜਾ ਕੇ ਸ਼ਹੀਦੀ ਪ੍ਰਾਪਤ ਕਰੇਗੀ। ਬੜਾ ਸਮਝਾਉਣ ਦੇ ਬਾਵਜੂਦ ਵੀ, ਉਹ ਤੋਪ ਦੇ ਸਾਹਮਣੇ ਜਾ ਕੇ ਖੜ੍ਹੀ ਹੋ ਗਈ। ਉਸਨੂੰ ਖਿੱਚ ਕੇ ਪਰ੍ਹਾਂ ਕੀਤਾ ਗਿਆ, ਇਸਤ੍ਰੀਆਂ ਨੂੰ ਤੋਪ ਨਾਲ ਸ਼ਹੀਦ ਨਹੀਂ ਕੀਤਾ ਜਾਂਦਾ ਸੀ। ਉਸ ਦਾ ਪਤੀ ਖੜਗ ਸਿੰਘ ਜੋ ਕਿ 22 ਕੁ ਸਾਲਾਂ ਦਾ ਸੀ ਅਤੇ ਪ੍ਰੇਮ ਸਿੰਘ ਤੋਪਾਂ ਦੇ ਮੂੰਹ ਸਾਹਮਣੇ ਜਾ ਕੇ ਖੜ੍ਹੇ ਹੋ ਗਏ ਅਤੇ ਹੱਸ ਹੱਸ ਕੇ ਸ਼ਹਾਦਤ ਪ੍ਰਾਪਤ ਕੀਤੀ।

## ਦੇਵਾ ਸਿੰਘ

ਦੇਵਾ ਸਿੰਘ ਦੇ ਪਿਤਾ ਹਕੂਮਤ ਸਿੰਘ ਅਤੇ ਮਾਤਾ ਸਾਹਬ ਕੌਰ ਸੀ। ਇਹ ਪਿੰਡ ਲੋਹਗੜ੍ਹ ਜ਼ਿਲਾ ਲੁਧਿਆਣਾ ਦੇ ਸਨ। ਇਨ੍ਹਾਂ ਦੇ ਛੋਟੇ ਭਰਾ ਸ: ਅਤਰ ਸਿੰਘ ਨੂੰ ਸੰਮਤ 1931 ਬਿਕ੍ਰਮੀ ਵਿੱਚ ਅਖੰਡ ਪਾਠ ਕਰਾਉਣ ਦੇ ਬਦਲੇ ਜੇਲ੍ਹ ਵਿੱਚ ਸਜਾ ਦਿੱਤੀ ਗਈ। ਨੱਥਾ ਸਿੰਘ ਨਾਰੰਗ ਵਾਲ ਵਾਲੇ ਨੇ ਜਿਹੜੇ ਨਾਭੇ ਦੇ ਰਾਜੇ ਦੇ ਅਹਿਲਕਾਰ ਸਨ, ਦੇਵਾ ਸਿੰਘ ਨੂੰ ਪਹਿਚਾਣ ਲਿਆ ਅਤੇ ਇਸ ਨੂੰ ਬਾਹੋਂ ਫੜ ਕੇ ਇੱਕ ਪਾਸੇ ਲੈ ਗਏ। ਉਨ੍ਹਾਂ ਨੇ ਦੇ ਵਾ ਸਿੰਘ ਨੂੰ ਬਹੁਤ ਸਮਝਾਇਆ ਕਿ ਉਹ ਸਰਕਾਰ ਕੋਲੋਂ ਮੁਆਫੀ ਮੰਗ ਲੈਣ ਐਵੇਂ ਕਿਸ ਵਾਸਤੇ ਆਪਣੀ ਜਾਨ ਗਵਾ ਰਹੇ ਹਨ। ਪਰ ਪਰਵਾਨੇ ਕਦੋਂ ਇਸ ਤਰ੍ਹਾਂ ਦੀਆਂ ਗੱਲਾਂ ਸੁਣਦੇ ਹਨ। ਤੋਪਚੀ ਨੇ ਤੋਪ ਦਾ ਗੋਲਾ ਇਹਨਾਂ ਨੂੰ ਬਚਾਉਣ ਲਈ ਇਨ੍ਹਾਂ ਦੇ ਸਿਰ ਉਤੋਂ ਲੰਘਾ ਦਿੱਤਾ। ਦੁਬਾਰਾ ਗੋਲਾ ਚਲਾਉਣ ਤੇ ਇਹ ਸ਼ਹੀਦ ਹੋਏ। ਜਦੋਂ ਇਨ੍ਹਾਂ ਨੇ ਸ਼ਹਾਦਤ ਪ੍ਰਾਪਤ ਕੀਤੀ, ਤਾਂ ਉਹ 28 ਸਾਲ਼ਾਂ ਦੇ ਨੌਜੁਆਨ ਗੱਭਰੂ ਸਨ।

## ਸ਼ੇਰ ਸਿੰਘ

ਸ਼ੇਰ ਸਿੰਘ ਪਿਤਾ ਲਹਿਣਾ ਸਿੰਘ ਅਤੇ ਮਾਤਾ ਹੁਕਮ ਕੌਰ ਦੇ ਸੁਪੁੱਤ੍ਰ ਸਨ। ਇਨ੍ਹਾਂ ਦਾ ਗੋਤ ਮੰਡੇਰ ਅਤੇ ਪਿੰਡ ਦੀਵਾ ਸੀ। ਕਿਸੇ ਨੇ ਇਨ੍ਹਾਂ ਦੇ ਘਰ ਜਾਕੇ ਇਨ੍ਹਾਂ ਦੇ ਪਿਤਾ ਨੂੰ ਕਿਹਾ ਕਿ ਉਨ੍ਹਾਂ ਦਾ ਪੁਤੱਰ ਮਲੇਰ ਕੋਟਲੇ ਵਿਖੇ ਸ਼ਹੀਦ ਹੋਣ ਜਾ ਰਿਹਾ ਹੈ। ਇਨ੍ਹਾਂ ਦੇ ਪਿਤਾ ਇਨ੍ਹਾਂ ਦੀ ਵਹੁਟੀ ਅਤੇ

ਛੋਟੇ ਬੱਚੇ ਨੂੰ ਨਾਲ ਲੈ ਕੇ ਕੋਟਲੇ ਦੇ ਕੱਲਰ ਵਿੱਚ ਪਹੁੰਚ ਗਏ। ਸ਼ੇਰ ਸਿੰਘ ਨੇ ਆਪਣੇ ਪੁੱਤਰ ਨੂੰ ਗੋਦੀ ਵਿੱਚ ਲੈ ਕੇ ਸਿਰ ਮੂੰਹ ਚੁੰਮ ਕੇ ਬਹੁਤ ਪਿਆਰ ਕੀਤਾ। ਇਸ ਦ੍ਰਿਸ਼ ਦਾ ਵਰਣਨ ਕਿਸੇ ਨੇ ਜਾ ਕੇ ਕਾਵਨ ਕੋਲ ਕਰ ਦਿੱਤਾ। ਕਾਵਨ ਨੇ ਸ਼ੇਰ ਸਿੰਘ ਨੂੰ ਸੁਨੇਹਾ ਭੇਜਿਆ ਕਿ ਉਹ ਮਾਫੀ ਮੰਗ ਲਵੇ ਤੇ ਉਹ ਉਸਨੂੰ ਜੀਵਨ ਦਾਨ ਦੇ ਦੇਵੇਗਾ। ਪਰ ਕਾਵਨ ਦੀ ਗੱਲ ਦਾ ਸ਼ੇਰ ਸਿੰਘ ਉੱਤੇ ਕੋਈ ਅਸਰ ਨਾ ਹੋਇਆ ਅਤੇ ਉਸਨੇ ਚੜ੍ਹਦੀ ਜੁਆਨੀ 22 ਸਾਲਾਂ ਦੀ ਆਯੂ ਵਿੱਚ ਤੋਪ ਦੇ ਸਾਹਮਣੇ ਛਾਤੀ ਤਾਣ ਕੇ ਸ਼ਹਾਦਤ ਪ੍ਰਾਪਤ ਕੀਤੀ।

## ਪ੍ਰੇਮ ਸਿੰਘ

ਪ੍ਰੇਮ ਸਿੰਘ ਪੀਰ ਦਾ ਕੋਟ, ਪਿੰਡ ਦੇ ਸਨ। ਇਹ ਮਜ਼੍ਹਬੀ ਸਿੰਘ ਸਨ। ਇਨ੍ਹਾਂ ਦੇ ਪਿਤਾ ਮਨਸ਼ਾ ਰਾਮ ਅਤੇ ਮਾਤਾ ਮੰਗਲਾ ਦੇਵੀ ਸਨ। ਹਰਨਾਮ ਸਿੰਘ ਮਾਨ ਸਾਹੀ ਗਹਿਰੀ ਨਗਰ ਵਾਲੇ ਨੇ ਇਸ ਨੂੰ ਸਮਝਾਉਣ ਦਾ ਪ੍ਰਯਤਨ ਕੀਤਾ ਕਿ ਉਹ ਤਾਂ ਮਜ਼੍ਹਬੀ ਸਿੰਘ ਹੈ ਅਤੇ ਇਸ ਦਾ ਕੂਕਿਆਂ ਨਾਲ ਕੋਈ ਸੰਬੰਧ ਨਹੀ। ਹਰਨਾਮ ਸਿੰਘ ਨੇ ਕਿਹਾ ਕਿ ਉਹ ਇਸ ਤਰ੍ਹਾਂ ਜਾ ਕੇ ਕਹਿ ਦੇਵੇ ਤਾਂ ਉਹ ਝੱਟ ਇਸਨੂੰ ਛੱਡ ਦੇਣਗੇ। ਪ੍ਰੇਮੀ ਪ੍ਰੇਮ ਸਿੰਘ ਨੇ ਕਿਹਾ, ਮੈ ਕਿਸੇ ਦਾ ਨੌਕਰ ਨਹੀ ਮੇਰਾ ਪਿੰਡ ਵੀ ਭੈਣੀ ਹੈ ਅਤੇ ਮੈਂ ਸਤਿਗੁਰੂ ਰਾਮ ਸਿੰਘ ਦਾ ਸਿੱਖ ਹਾਂ, ਇਸ ਤਰ੍ਹਾਂ ਕਹਿ ਕੇ ਪ੍ਰੇਮ ਸਿੰਘ ਨੇ 35 ਸਾਲ ਦੀ ਉਮਰ ਵਿੱਚ ਕੋਟਲੇ ਵਿਖੇ ਸ਼ਹਾਦਤ ਪ੍ਰਾਪਤ ਕੀਤੀ।

## ਵਰਿਆਮ ਸਿੰਘ

ਵਰਿਆਮ ਸਿੰਘ ਮਹਿਰਾਜ ਪਿੰਡ ਦੇ ਸਨ। ਇਹਨਾਂ ਦੇ ਪਿਤਾ ਹਮੀਰ ਸਿੰਘ ਜੀ ਨਾਮਧਾਰੀ ਸਨ ਅਤੇ ਚੰਗੀ ਜਾਇਦਾਦ ਦੇ ਮਾਲਕ ਸਨ। ਇਹਨਾਂ ਦਾ ਕੱਦ ਮਧਰਾ ਸੀ। ਇਨ੍ਹਾਂ ਦਾ ਗੋਤ ਸਿੱਧੂ ਸੀ ਅਤੇ ਮਹਾਰਾਜ ਮਹਿੰਦਰ ਸਿੰਘ ਪਟਿਆਲਾ ਵੀ ਸਿੱਧੂ ਸਨ। ਜਦੋਂ ਮਹਾਰਾਜੇ ਨੂੰ ਇਹਨਾਂ ਦੇ ਸ਼ਹੀਦ ਹੋਣ ਬਾਰੇ ਪਤਾ ਲੱਗਾ, ਉਨ੍ਹਾਂ ਨੇ ਕਾਵਨ ਨੂੰ ਤਾਰ ਦੇ ਦਿੱਤੀ ਕਿ ਵਰਿਆਮ ਸਿੰਘ ਨੂੰ ਨਹੀ ਮਾਰਨਾ। ਜਦੋਂ ਉਹ ਸ਼ਹੀਦ ਹੋਣ ਲਈ ਤੋਪ ਦੇ ਮੂੰਹ ਦੇ ਸਾਹਮਣੇ ਜਾ ਕੇ ਖਲੋਤੇ, ਉਨ੍ਹਾਂ ਨੂੰ ਕਿਹਾ ਗਿਆ ਕਿ ਉਹ ਸ਼ਹੀਦ ਨਹੀ ਹੋ ਸਕਦੇ ਕਿਉਂਕਿ ਉਨ੍ਹਾਂ ਦੀ ਛਾਤੀ ਤੋਪ ਦੇ ਮੂੰਹ ਦੇ ਸਾਹਮਣੇ ਮੇਚ ਨਹੀ

ਆਉਂਦੀ। ਕਾਵਨ ਨੇ ਇਹ ਬਹਾਨਾ ਇਸ ਕਰਕੇ ਬਣਾਇਆ ਕਿਉਂਕਿ ਉਹ ਉਨ੍ਹਾਂ ਨੂੰ ਜੀਵਨ ਦਾਨ ਦੇਣਾ ਚਾਹੁੰਦਾ ਸੀ। ਵਰਿਆਮ ਸਿੰਘ ਨੇ ਜਲਦੀ ਢੇਮਾਂ ਇਕੱਠੀਆਂ ਕਰ ਲਈਆਂ ਅਤੇ ਉਨ੍ਹਾਂ ਉੱਤੇ ਖੜੇ ਹੋ ਕੇ ਕਿਹਾ ਕਿ ਹੁਣ ਤਾਂ ਉਨ੍ਹਾਂ ਦੀ ਛਾਤੀ ਤੋਪ ਦੇ ਮੂੰਹ ਦੇ ਸਾਹਮਣੇ ਠੀਕ ਆ ਰਹੀ ਹੈ, ਇਸ ਲਈ ਤੋਪ ਚਲਾ ਕੇ ਉਨ੍ਹਾਂ ਨੂੰ ਸ਼ਹੀਦ ਕੀਤਾ ਜਾਵੇ। ਇਸ ਤਰ੍ਹਾਂ ਵਰਿਆਮ ਸਿੰਘ ਨੇ 22 ਸਾਲ ਦੀ ਉਭਰਦੀ ਜਵਾਨੀ ਵਿੱਚ ਧਰਮ ਅਤੇ ਗਊ ਗਰੀਬ ਦੀ ਰੱਖਿਆ ਲਈ ਕੋਟਲੇ ਦੇ ਰੱਕੜ ਵਿੱਚ ਸ਼ਹੀਦੀ ਪ੍ਰਾਪਤ ਕੀਤੀ।

## ਬਿਸ਼ਨ ਸਿੰਘ ਅਤੇ ਹਰਨਾਮ ਸਿੰਘ

ਮਲੇਰ ਕੋਟਲੇ ਦੀ ਧਰਤੀ ਵਿਖੇ ਇਨ੍ਹਾਂ ਦੋ ਛੋਟੇ ਬੱਚਿਆਂ ਨੇ ਵੀ ਆਪਣੀ ਸ਼ਹਾਦਤ ਦਿੱਤੀ। ਇਹ ਬਾਲਕ ਬੜੇ ਸੁੰਦਰ ਅਤੇ ਅਣਖੀਲੇ ਸਨ। ਬਿਸ਼ਨ ਸਿੰਘ ਦੀ ਉਮਰ ਉਸ ਵੇਲੇ 12 ਸਾਲਾਂ ਦੀ ਸੀ ਅਤੇ ਹਰਨਾਮ ਸਿੰਘ ੭ ਸਾਲ ਦਾ ਬੱਚਾ ਸੀ। ਡਿਪਟੀ ਕਮਿਸ਼ਨਰ ਮਿ: ਕਾਵਨ ਦੀ ਮੇਮ ਉੱਥੇ ਖੂਨੀ ਭੂਮੀ ਤੇ ਜਾ ਕੇ ਸਾਰਾ ਦ੍ਰਿਸ਼ ਵੇਖ ਰਹੀ ਸੀ। ਜਦੋਂ ਉਸ ਨੇ ਇਨ੍ਹਾਂ ਸੁੰਦਰ ਬੱਚਿਆਂ ਨੂੰ ਵੇਖਿਆ, ਉਸ ਵੇਲੇ ਉਸਦਾ ਹਿਰਦਾ ਪਿਘਲ ਗਿਆ ਅਤੇ ਉਨ੍ਹਾਂ ਦੀ ਜਾਨ ਬਚਾਉਣ ਲਈ ਸੋਚਾਂ ਵਿੱਚ ਪੈ ਗਈ। ਉਸਨੇ ਆਪਣੇ ਪਤੀ ਨੂੰ ਇਨ੍ਹਾਂ ਬੱਚਿਆਂ ਦੀ ਜਾਨ ਬਖਸ਼ਣ ਲਈ ਕਿਹਾ। ਕਾਵਨ ਨੇ ਇੱਕ ਸ਼ਰਤ ਰੱਖ ਦਿੱਤੀ ਕਿ ਜੇਕਰ ਇਹ ਕਹਿ ਦੇਣ ਕਿ ਉਹ ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖ ਨਹੀ ਤਾਂ ਉਹ ਉਨ੍ਹਾਂ ਦੀ ਜਾਨ ਬਖਸ਼ ਦੇਵੇਗਾ। ਇਹ ਸਾਰੀ ਗੱਲ ਸੁਣ ਕੇ ਬਿਸ਼ਨ ਸਿੰਘ ਨੇ ਕਿਹਾ ਕਿ ਉਹ ਕਾਵਨ ਦੇ ਕੰਨ ਵਿੱਚ ਕੁਝ ਕਹਿਣਾ ਚਾਹੁੰਦਾ ਹੈ। ਕਾਵਨ 6 ਫੁੱਟ ਕੱਦ ਦਾ ਸੀ ਅਤੇ ਬਿਸ਼ਨ ਸਿੰਘ ਅਜੇ ਇੱਕ ਛੋਟਾ ਜਿਹਾ ਬੱਚਾ। ਉਸ ਦੀ ਗੱਲ ਸੁਣਨ ਲਈ ਕਾਵਨ ਨੂੰ ਝੁਕਣਾ ਪਿਆ। ਜਿਉਂ ਹੀ ਕਾਵਨ ਝੁਕਿਆ ਬਿਸ਼ਨ ਸਿੰਘ ਨੇ ਆਪਣੇ ਦੋਹਾਂ ਹੱਥਾਂ ਨਾਲ ਉਸਦੀ ਦਾੜ੍ਹੀ ਘੁੱਟ ਕੇ ਫੜ ਲਈ ਅਤੇ ਗੱਜਵੀ ਅਵਾਜ਼ ਵਿੱਚ ਕਿਹਾ,''ਥਿੱਲਿਆ ਫੇਰ ਤੂੰ ਕਹੇਂਗਾ ਕਿ ਮੈਂ ਸਤਿਗੁਰੂ ਰਾਮ ਸਿੰਘ ਦਾ ਸਿੱਖ ਨਹੀ ?'' ਕਾਵਨ ਨੇ ਆਪਣੀ ਦਾੜ੍ਹੀ ਛੁਡਾਉਣੀ ਚਾਹੀ ਪਰ ਉਹ ਅਸਫਲ ਰਿਹਾ ਕਿਉਂਕਿ ਉਸ ਵੇਲੇ ਬਾਲਕ ਬਿਸ਼ਨ ਸਿੰਘ ਇਲਾਹੀ ਜੋਸ਼ ਨਾਲ ਲਬਾ ਲਬ ਸੀ। ਕਾਵਨ ਧੜੰਮ ਕਰਕੇ ਹੇਠਾਂ ਡਿੱਗ ਪਿਆ ਤੇ ਬਿਸ਼ਨ ਸਿੰਘ ਆਪਣਾ ਗੋਡਾ ਉਸਦੀ ਛਾਤੀ ਤੇ ਰੱਖ ਕੇ ਕਹਿ ਰਿਹਾ

ਸੀ,''ਬਿੱਲਿਆ ਫਿਰ ਤੂੰ ਕਹੇਂਗਾ ਕਿ ਮੈਂ ਸਤਿਗੁਰੂ ਰਾਮ ਸਿੰਘ ਦਾ ਸਿੱਖ ਨਹੀ, ਤੁਸੀ ਸਾਨੂੰ ਦੇਸ਼ ਧਰੋਹੀ ਬਣਾਉਣਾ ਚਾਹੁੰਦੇ ਹੋ ?'' ਕੋਲ ਖੜੇ ਸਿਪਾਹੀਆਂ ਨੇ ਬਾਲਕ ਬਿਸ਼ਨ ਸਿੰਘ ਦੇ ਨਿੱਕੇ ਨਿੱਕੇ ਹੱਥਾਂ ਨੂੰ ਤਲਵਾਰ ਨਾਲ ਟੋਟੇ-ਟੋਟੇ ਕਰ ਦਿੱਤਾ ਅਤੇ ਫਿਰ ਉਸਦਾ ਸੀਸ ਧੜ ਨਾਲੋਂ ਵੱਖਰਾ ਕਰ ਦਿੱਤਾ। ਇਸ ਤਰ੍ਹਾਂ ਨਿੱਕੇ ਜਿਹੇ ਬਾਲਕ ਨੇ ਆਪਣੇ ਖੂਨ ਨਾਲ ਮਲੇਰ ਕੋਟਲੇ ਦੀ ਧਰਤੀ ਨੂੰ ਲਾਲੋ ਲਾਲ ਕਰ ਦਿੱਤਾ ਪਰ ਉਸਦੀਆਂ ਨਿੱਕੀਆਂ ਨਿੱਕੀਆਂ ਉਂਗਲਾਂ ਵਿੱਚ ਕਾਵਨ ਦੀ ਦਾੜੀ ਦੇ ਵਾਲ ਅਜੇ ਵੀ ਫਸੇ ਹੋਏ ਸਨ।

ਉਧਰ ਨਿੱਕੇ ਬਾਲਕ ਹਰਨਾਮ ਸਿੰਘ ਨੂੰ ਆਪਣੇ ਮਾਮੇ ਦੀ ਪਿੱਠ ਨਾਲ ਬੰਨ੍ਹ ਦਿੱਤਾ ਗਿਆ ਕਿਉਂਕਿ ਬਾਲਕ ਤੋਪ ਦੇ ਸਾਹਮਣੇ ਮੇਚ ਤਾਂ ਆ ਹੀ ਨਹੀ ਸੀ ਸਕਦਾ। ਹਰਨਾਮ ਸਿੰਘ ਆਪਣੇ ਮਾਮੇ ਸੁਹੇਲ ਸਿੰਘ ਦੀ ਪਿੱਠ ਨਾਲ ਬੱਧਾ ਹੋਇਆ ਤੋਪ ਦੇ ਗੋਲੇ ਨਾਲ ਫੀਤਾ ਫੀਤਾ ਹੋ ਗਿਆ ਅਤੇ ਉੱਥੇ ਉਪਸਥਿਤ ਸਾਰੇ ਦਰਸ਼ਕ ਇਸ ਦ੍ਰਿਸ਼ ਨੂੰ ਵੇਖ ਕੇ ਹੈਰਾਨ ਪਰੇਸ਼ਾਨ ਹੋ ਰਹੇ ਸਨ। ਇਸ ਤਰ੍ਹਾਂ ਇਨ੍ਹਾਂ ਮਾਸੂਮ ਬੱਚਿਆਂ ਨੇ ਆਪਣੀ ਸ਼ਹਾਦਤ ਨਾਲ ਇਤਿਹਾਸ ਦਿਆਂ ਪੰਨਿਆਂ ਨੂੰ ਲਾਲੋ ਲਾਲ ਕਰ ਦਿੱਤਾ।

ਸੰਤ ਬਿਸ਼ਨ ਸਿੰਘ ਜੀ ਹਿਸਟੋਰੀਅਨ ਆਪਣੀ ਪੁਸਤਕ 'ਅਣਖੀ ਮਸਤਾਨੇ ਸ਼ਹੀਦੀ ਸਾਕਾ ਮਲੇਰ ਕੋਟਲੇ' ਦੇ ਪੰਨੇ 139 ਤੇ ਲਿਖਦੇ ਹਨ ਕਿ ਡਾਕਟਰ ਸ਼ਿਵਚਰਨ ਜੋ ਰਾਏਕੋਟ ਦੇ ਰਹਿਣ ਵਾਲੇ ਸਨ, ਨੇ ਇਹ ਸਾਕਾ ਆਪਣੀ ਅੱਖੀ ਡਿੱਠਾ ਅਤੇ ਹੇਠ ਲਿਖਤ ਬਿਆਨ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਦਿੱਤਾ।

ਬਿਆਨ—''ਮੈਂ ਕੋਟਲੇ ਦੀ ਧਰਤੀ ਵਿਚ ਸੀ। ਬਹੁਤ ਸਾਰੇ ਕੂਕੇ ਸ਼ਹੀਦ ਹੁੰਦੇ ਡਿਠੇ। ਮੈਂ ਵਿਚ ਸਾਂ ਕੱਲਾ ਨਹੀਂ ਬਹੁਤ ਸਾਰੇ ਪੰਜਾਬੀ ਅਫਸਰ ਕੋਟਲੇ ਲਿਆਂਦੇ ਗਏ। ਖਵਰ ਨਹੀਂ ਕਿਉਂ ? ਖਵਰੇ ਇਸ ਕਰਕੇ ਅਸੀਂ ਵੇਖ ਸਕੀਏ ਜੇਕਰ ਅਸੀਂ ਵੀ ਅੰਗਰੇਜ ਦੇ ਆਕੀ ਹੋ ਗਏ ਤਾਂ ਸਾਡਾ ਵੀ ਇਹੋ ਹੀ ਹਾਲ ਹੋਵੇਗਾ ਜਿਹਨਾਂ ਵਿਚ ਦੋ ਬਚੇ ਸਨ। ਇਕ ਅਸਲੋਂ ਹੀ ਅਬੋਧ ਬਾਲ ਸੀ ਉਸ ਦਿਨ ਮਾਮੇ ਦੀ ਪਿਠ ਦੇ ਪਿਛੇ ਕਪੜੇ ਦੀ ਡੱਗੀ ਵਿਚ ਬੱਧਾ ਹੋਇਆ ਸੀ ਅਸੀਂ ਬਹੁਤ ਸਾਰਾ ਜੋਰ ਲਾਇਆ ਕਿ ਬਚੇ ਨੂੰ ਨਾ ਮਾਰਿਆ ਜਾਵੇ ਪਰ ਉਸ ਨੂੰ ਤੋਪ ਨਾਲ ਸ਼ਹੀਦ ਕਰ ਦਿਤਾ। ਰੜ ਪਿੰਡ ਦੇ ਦੋ ਬਚੇ ਕਮਜ਼ਨ ਸ਼ਹੀਦ ਹੋਏ।''

ਮਲੌਦ ਵਿਖੇ ਫੱਟੜ ਹੋਏ ਸਿੰਘ ਜਿਨ੍ਹਾਂ ਨੂੰ ਕਾਲੇ ਪਾਣੀ ਦੀ ਸਜ਼ਾ ਦਿੱਤੀ ਗਈ।

(1) ਗਿਆਨ ਸਿੰਘ - ਇਨ੍ਹਾਂ ਦੇ ਪਿਤਾ ਦਲ ਸਿੰਘ ਸਨ। ਇਹ ਪਿੰਡ ਖਿਲਾੜੀ ਦੇ ਸਨ। ਇਨ੍ਹਾਂ ਦਾ ਦੂਸਰਾ ਭਰਾ ਕੋਟਲੇ ਦੀ ਜੰਗ ਵਿੱਚ ਸ਼ਹੀਦ ਹੋ ਗਿਆ ਸੀ। ਇਨ੍ਹਾਂ ਦੋਹਾਂ ਪੁੱਤਰਾਂ ਦੇ ਸ਼ਹੀਦ ਹੋਣ ਤੇ ਇਨ੍ਹਾਂ ਦੇ ਪਿਤਾ ਨੇ ਆਪਣੀ ਸਾਰੀ ਜ਼ਮੀਨ ਸ੍ਰੀ ਭੈਣੀ ਸਾਹਿਬ ਦੇ ਨਾਮ ਲਗਾ ਦਿੱਤੀ।

(2) ਥੀਮਣ ਸਿੰਘ - ਇਨ੍ਹਾਂ ਦੇ ਪਿਤਾ ਦਾ ਨਾਮ ਅਲਬੇਲ ਸਿੰਘ ਸੀ। ਇਨ੍ਹਾਂ ਦਾ ਗੋਤ ਭੰਗੂ ਅਤੇ ਇਹ ਫਲੇੜਾ ਪਿੰਡ ਤੋਂ ਸਨ। ਇਹਨਾਂ ਨੂੰ ਉਮਰ ਕੈਦ ਦੀ ਸਜ਼ਾ ਹੋਈ।

(3) ਭਗਵਾਨ ਸਿੰਘ - ਇਨ੍ਹਾਂ ਦੇ ਪਿਤਾ ਰਾਮ ਸਿੰਘ ਸਨ। ਇਹ ਨੰਗਲ ਮਾਨਸਾ ਪਿੰਡ ਦੇ ਸਨ। ਇਹ ਸਿੱਧੂ ਸਨ ਅਤੇ ਜਦੋਂ ਕਾਲੇ ਪਾਣੀ ਦੀ ਸਜ਼ਾ ਭੁਗਤਣ ਗਏ ਤਾਂ ਉੱਥੇ ਹੀ ਸੱਚ ਖੰਡ ਜਾ ਬਿਰਾਜੇ।

(4) ਮਿਹਰ ਸਿੰਘ - ਇਹ ਪਿੰਡ ਅਲਵਾਰ ਪੁਰ ਜ਼ਿਲ੍ਹਾ ਜਲੰਧਰ ਤੋਂ ਸਨ। ਇਨ੍ਹਾਂ ਦੇ ਪਿਤਾ ਗੁਲਾਬ ਰਾਇ ਨਾਈ ਸਨ। ਇਹ ਅੰਮ੍ਰਿਤਪਾਨ ਕਰਕੇ ਸਿੰਘ ਸਜ ਗਏ ਅਤੇ ਮਸਤਾਨੇ ਦਲ ਵਿੱਚ ਜਾ ਰਲੇ। ਇਹਨਾਂ ਨੂੰ ਭੀ ਕਾਲੇ ਪਾਣੀ ਦੀ ਸਜ਼ਾ ਹੋਈ।

# 17

## ਸ਼ਹੀਦੀ ਸਥਾਨ – ਮਲੇਰ ਕੋਟਲਾ

ਭਾਰਤ ਅੰਗ੍ਰੇਜ਼ਾਂ ਦੀ ਗੁਲਾਮੀ ਦੀਆਂ ਕੜੀਆਂ ਵਿੱਚ ਜਕੜਿਆ ਹੋਇਆ ਸੀ। ਅਣਗਿਣਤ ਨੌਜੁਆਨਾ, ਬੱਚਿਆਂ, ਇਸਤ੍ਰੀਆਂ ਨੇ ਧਰਮ ਦੀ ਰੱਖਿਆ ਵਾਸਤੇ ਅਤੇ ਆਪਣੀ ਪਿਆਰੀ ਮਾਤ੍ਰ-ਭੂਮੀ ਨੂੰ ਗੁਲਾਮੀ ਦੀਆਂ ਜ਼ੰਜੀਹਾਂ ਤੋਂ ਮੁਕਤ ਕਰਵਾਉਣ ਲਈ ਸ਼ਹੀਦੀਆਂ ਦਿੱਤੀਆਂ। ਕੁਰਬਾਨੀਆਂ ਦਾ ਹੜ੍ਹ ਆ ਗਿਆ, ਜਿਸਦੇ ਫਲ-ਸਰੂਪ ਫਰੰਗੀਆਂ ਨੂੰ ਭਾਰਤ ਛੱਡ ਕੇ ਵਾਪਸ ਇੰਗਲਸਤਾਨ ਜਾਣਾ ਪਿਆ। 15 ਅਗਸਤ 1947 ਦਾ ਦਿਨ ਅਤਿ ਸੁਭਾਗਾ ਸੀ ਕਿਉਂਕਿ ਉਸ ਦਿਨ ਭਾਰਤ ਵਾਸੀਆਂ ਨੇ ਸੁਤੰਤਰ ਹੋ ਕੇ ਸੁਖ ਦਾ ਸਾਹ ਲਿਆ ਸੀ। ਉਹ ਸਥਾਨ, ਜਿਹਨਾਂ ਨੂੰ ਸ਼ਹੀਦਾਂ ਨੇ ਆਪਣੇ ਲਹੂ ਦੇ ਰੰਗ ਨਾਲ ਲਾਲ ਕਰ ਦਿੱਤਾ ਸੀ, ਵਿਦੇਸ਼ੀ ਰਾਜ ਕਰਕੇ ਕੁਝ ਚਿਰ ਲਈ ਅਣਗੌਲੇ ਰਹਿ ਗਏ। ਅਤੇ ਉਨ੍ਹਾਂ ਦੇ ਵਿਕਾਸ ਵਲ ਵਿਸ਼ੇਸ਼ ਧਿਆਨ ਨਾ ਦਿੱਤਾ ਜਾ ਸਕਿਆ। ਜ਼ਾਲਮਾ ਜ਼ਾਬਰਾਂ ਅਤੇ ਅੱਤਿਆਚਾਰੀਆਂ ਦਾ ਰਾਜ ਮੁੱਕ ਜਾਣ ਤੇ ਜਦੋਂ ਸਵਦੇਸ਼ੀ ਰਾਜ ਸਥਾਪਿਤ ਹੋਇਆ, ਤਾਂ ਉਹਨਾਂ ਦੀ ਸ਼ਹੀਦੀ ਦੀ ਯਾਦ ਵਿੱਚ ਸ਼ਹਾਦਤ ਵਾਲੇ ਸਥਾਨਾਂ ਦੇ ਵਿਕਾਸ ਵੱਲ ਵਿਸ਼ੇਸ਼ ਰੂਪ ਵਿੱਚ ਧਿਆਨ ਦਿੱਤਾ ਗਿਆ ਅਤੇ ਉਹਨਾਂ ਸਥਾਨਾਂ ਉੱਤੇ ਸਮਾਰਕਾਂ ਦੀ ਉਸਾਰੀ ਕਰਕੇ ਉਹਨਾਂ ਦੀ ਸ਼ਹਾਦਤ ਨੂੰ ਹਮੇਸ਼ਾਂ ਲਈ ਅਮਰ ਕਰ ਦਿੱਤਾ।

ਮਲੇਰ-ਕੋਟਲੇ ਦੀ ਧਰਤੀ ਨੂੰ ਜਿੱਥੇ ਜ਼ਾਲਮ ਅੰਗਰੇਜ਼ ਹਾਕਮਾਂ, ਨੇ ਨਾਮਧਾਰੀ ਸਿੰਘਾਂ ਨੂੰ ਤੋਪਾਂ ਦੇ ਸਾਹਮਣੇ ਖੜ੍ਹੇ ਕਰਕੇ ਸ਼ਹੀਦ ਕੀਤਾ ਸੀ, ਕੂਕਿਆਂ ਦਾ ਕੱਲਰ ਕਰਕੇ ਜਾਣਿਆ ਜਾਂਦਾ ਸੀ। ਇਹ ਸਥਾਨ ਮਿਲਟਰੀ ਦੇ ਅਧੀਨ ਹੋਣ ਕਰਕੇ, ਸ਼ਹਿਰ ਤੋਂ ਬਾਹਰ ਸੀ। ਉੱਥੇ ਆਮ ਲੋਕਾਂ ਦੀ ਆਵਾਜਾਈ ਨਹੀ ਸੀ। ਇਸ ਕੱਲਰ ਵਿਚੋਂ ਦੀ ਇੱਕ ਪਗਡੰਡੀ ਸ਼ਹਿਰ ਵੱਲ ਨੂੰ ਜਾਂਦੀ ਸੀ, ਪਰ ਆਮ ਲੋਕਾਂ ਦੀ ਹਿੰਮਤ ਨਹੀ ਸੀ ਪੈਂਦੀ ਕਿ ਉਹ ਸ਼ਹਿਰ ਜਾਣ ਲੱਗਿਆਂ ਇਸ ਪਗਡੰਡੀ ਦੀ ਵਰਤੋਂ ਕਰ ਸਕਣ। ਰਾਤ ਦੀ ਗਲ ਤਾਂ ਬਹੁਤ ਦੂਰ, ਉਹ ਦਿਨ ਵੇਲੇ ਵੀ ਇੱਥੇ ਲੰਘਣ ਦਾ ਹੀਆ ਨਾ ਕਰਦੇ, ਕਿਉਂਕਿ

ਉਹਨਾਂ ਨੂੰ ਉੱਥੇ ਢੋਲਕ, ਛੈਣਿਆਂ ਅਤੇ ਜੈਕਾਰਿਆਂ ਦੀ ਅਵਾਜ਼ ਸਾਫ ਸੁਣਾਈ ਪੈਂਦੀ ਸੀ। ਇਸ ਕਰਕੇ ਭੈਅ ਨਾਲ ਉਨ੍ਹਾਂ ਦਾ ਹਿਰਦਾ ਕੰਬ ਉਠਦਾ ਅਤੇ ਉਹ ਇਸ ਸਥਾਨ ਤੋਂ ਦੂਰ ਹੋ ਕੇ ਲੰਘ ਜਾਂਦੇ।

ਸੰਨ 1955 ਵਿੱਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕੂਕਿਆਂ ਦੇ ਕੋਲਰ ਵਿੱਚ ਪਹਿਲਾ ਮੇਲਾ ਕੀਤਾ। ਸ੍ਰੀ ਸਤਿਗੁਰੂ ਜੀ ਦੇ ਪਵਿਤਰ ਚਰਨ ਕੰਵਲਾਂ ਦੀ ਛੂਹ ਪ੍ਰਾਪਤ ਕਰਕੇ, ਧਰਤੀ ਦਾ ਕਣ ਕਣ ਉੱਜਲ ਅਤੇ ਪਵਿਤਰ ਹੋ ਜਾਂਦਾ ਹੈ। ਸਾਰਾ ਵਾਤਾ ਵਰਨ ਸ਼ੁੱਧ ਸਾਫ਼ ਅਤੇ ਰਮਣੀਕ ਹੋ ਜਾਂਦਾ ਹੈ। ਸਤਿਗੁਰੂ ਜੀ ਦੀ ਮਨਮੋਹਕ ਦ੍ਰਿਸ਼ਟੀ ਹਰ ਪਾਸੇ ਸ਼ਾਂਤੀ ਅਤੇ ਸੁਗੰਧ ਖਿਖੇਰ ਦਿੰਦੀ ਹੈ, ਅਤੇ ਉਸ ਮਿੱਠੀ ਮਹਿਕ ਦੀ ਫੁਹਾਰ ਨੂੰ ਪ੍ਰਾਪਤ ਕਰਕੇ ਸਾਰੇ ਡਰ ਦੂਰ ਹੋ ਜਾਂਦੇ ਹਨ, ਪਾਪਾਂ ਅਤੇ ਦੁੱਖਾਂ ਦਾ ਅੰਤ ਹੋ ਜਾਂਦਾ ਹੈ, ਅਤੇ ਮਨੁੱਖ ਸੁਖ ਦਾ ਸਾਹ ਲੈ ਕੇ ਵਿਚਰਨ ਲਗਦਾ ਹੈ। ਇਸ ਤਰ੍ਹਾਂ ਮਲੇਰ ਕੋਟਲੇ ਦੇ ਵਾਸੀਆਂ ਨੇ ਸੰਨ 1955 ਵਿੱਚ ਸਤਿਗੁਰੂ ਜੀ ਦੇ ਦਰਸ਼ਨਾਂ ਦੀ ਦਾਤ ਪ੍ਰਾਪਤ ਕਰਕੇ ਉਹਨਾਂ ਦੇ ਪਵਿਤਰ ਚਰਨਕੰਵਲਾਂ ਦੀ ਛੂਹ ਪ੍ਰਾਪਤ ਕਰਕੇ, ਆਪਣੇ ਅੰਦਰ ਵੱਸੇ ਹੋਏ ਡਰ ਭੈਅ ਨੂੰ ਤਿਲਾਂਜਲੀ ਦੇ ਦਿੱਤੀ। ਇਸ ਸਥਾਨ ਉੱਤੇ ਸਾਧ ਸੰਗਤ ਦੀ ਗਹਿਮਾ-ਗਹਿਮੀ ਹੋ ਗਈ। ਸਤਿਗੁਰੂ ਜੀ ਨੇ ਸ਼ਹੀਦਾਂ ਦੀ ਯਾਦ ਅੰਦਰ ਮਲੇਰ ਕੋਟਲੇ ਦੀ ਖੂਨੀ ਧਰਤੀ ਉੱਤੇ 17-18 ਜਨਵਰੀ 1955 ਨੂੰ ਮੇਲੇ ਦਾ ਆਯੋਜਨ ਕਰਕੇ, ਉੱਥੋਂ ਦੀ ਸੰਗਤ ਨੂੰ ਨਾਮ ਬਾਣੀ ਦੇ ਰੰਗ ਵਿੱਚ ਰੰਗ ਕੇ ਡਰ ਭੈਅ ਤੋਂ ਮੁਕਤ ਕਰ ਦਿੱਤਾ।

ਇਸ ਮੇਲੇ ਤੇ ਵੱਡੇ ਵੱਡੇ ਸਿਆਸੀ ਨੇਤਾ ਅਤੇ ਪ੍ਰਮੁੱਖ ਧਾਰਮਿਕ ਮਹਾਂਪੁਰਖਾਂ ਨੇ ਵੀ ਸਤਿਗੁਰੂ ਜੀ ਦੇ ਦਰਸ਼ਨ ਕੀਤੇ ਪ੍ਰਸਿੱਧ ਵਿਦਵਾਨਾਂ ਨੇ ਸ਼ਹੀਦਾਂ ਦੀ ਯਾਦ ਵਿੱਚ ਸ਼ਰਧਾਂਜਲੀਆਂ ਅਰਪਿਤ ਕੀਤੀਆਂ ਅਤੇ ਪੂਜਯ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਪਵਿਤਰ ਮੁਖਾਰਬਿੰਦ ਤੋਂ ਉਪਦੇਸ਼ ਦੇ ਕੇ ਸਾਧ ਸੰਗਤ ਨੂੰ ਨਿਵਾਜਿਆ। ਸਤਿਗੁਰੂ ਜੀ ਨੇ ਇਸ ਗੱਲ ਉੱਤੇ ਜ਼ੋਰ ਪਾਇਆ ਕਿ ਹਰ ਘਰ ਵਿੱਚ ਹਿੰਦੂ ਅਤੇ ਸਿੱਖ ਇੱਕ ਚੰਗੀ ਨਸਲ ਦੀ ਗਊ ਰੱਖੇ, ਉਸਦੀ ਪਾਲਨਾ ਕਰੇ ਅਤੇ ਉਸਨੂੰ ਕਦੇ ਵੀ ਕਤਲਗਾਹ ਤਕ ਨਾ ਪਹੁੰਚਣ ਦੇਵੇ। ਇਸ ਤਰ੍ਹਾਂ ਗਊਆਂ ਨੂੰ ਅਪਨਾਉਣ ਨਾਲ ਗਊ ਘਾਤ ਖਤਮ ਹੋ ਸਕਦਾ ਹੈ। ਸ਼ਹੀਦਾਂ ਦੀ ਯਾਦ ਵਿੱਚ ਸਾਰੀ ਰਾਤ ਨਿਰੰਤਰ ਕੀਰਤਨ ਚਲਦਾ ਰਿਹਾ, ਅਤੇ 18 ਜਨਵਰੀ 1955 ਨੂੰ ਸ਼ਹੀਦਾਂ ਦੀ ਯਾਦ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ 145 ਪਾਠਾਂ ਦੇ ਭੋਗ ਪਾਏ ਗਏ।

ਇਸ ਤੋਂ ਉਪਰੰਤ ਸਤਿਗੁਰੂ ਜੀ ਹਰ ਸਾਲ 17-18 ਜਨਵਰੀ ਵਾਲੇ ਦਿਨ ਮਲੇਰ ਕੋਟਲੇ ਦੀ ਧਰਤੀ ਨੂੰ ਭਾਗ ਲਾਉਂਦੇ, ਅਤੇ ਸਾਧ ਸੰਗਤ ਦਾ ਮਹਾਨ ਇਕੱਠ ਹੁੰਦਾ। ਸੰਗਤਾਂ ਇਸ ਮੇਲੇ ਵਿੱਚ ਹਿੱਸਾ ਲੈਣ ਲਈ ਦੂਰੋ ਨੇੜਿਉਂ ਆਉਣ ਲੱਗ ਪਈਆਂ। ਸੰਨ 1956 ਦੇ ਮੇਲੇ ਉੱਤੇ ਸ੍ਰ: ਨਾਹਰ ਸਿੰਘ ਦਾ ਰਚਿਤ ਨਾਮਧਾਰੀ ਇਤਿਹਾਸ ਵੰਡ ਕੇ, ਸੰਗਤ ਨੂੰ ਸ਼ਹੀਦਾਂ ਬਾਰੇ ਵਧੇਰੇ ਜਾਣਕਾਰੀ ਪ੍ਰਦਾਨ ਕੀਤੀ। ਪ੍ਰਸਿੱਧ ਵਿਦਵਾਨਾਂ, ਕਵੀਆਂ, ਉਪਦੇਸ਼ਕਾਂ ਨੇ ਆਪਣੇ ਵੱਡਮੁੱਲੇ ਵਿਚਾਰ ਪੇਸ਼ ਕੀਤੇ।

16 ਜਨਵਰੀ 1957 ਦੀ ਸ਼ਾਮ ਨੂੰ ਸਤਿਗੁਰੂ ਜੀ ਆਪਣੇ ਸਿੱਖਾਂ ਸੇਵਕਾਂ ਸਮੇਤ ਮਲੇਰ ਕੋਟਲੇ ਪਹੁੰਚ ਗਏ। ਉਸ ਵੇਲੇ ਖੂਬ ਜ਼ੋਰਾਂ ਦੀ ਬਾਰਿਸ਼ ਹੋ ਰਹੀ ਰਹੀ ਸੀ। ਹਰ ਪਾਸੇ ਪਾਣੀ ਦੀ ਭਰਮਾਰ। ਸ਼ਹੀਦੀ ਸਥਾਨ ਉੱਤੇ ਪਹੁੰਚਣਾ ਕਠਿਨ ਹੋ ਗਿਆ। ਇਸ ਕਰਕੇ ਪੀ. ਡਬਲਯੂ. ਡੀ. ਗੈਸਟ ਹਾਊਸ ਦੇ ਸਾਹਮਣੇ ਮੇਲੇ ਦਾ ਆਯੋਜਨ ਕੀਤਾ ਗਿਆ।

ਸੰਨ 1958 ਦਾ ਮੇਲਾ ਪਹਿਲੇ ਮੇਲਿਆਂ ਨਾਲੋਂ ਵੱਧ ਚੜ੍ਹ ਕੇ ਹੋਇਆ। ਇਸ ਅਵਸਰ ਤੇ ਵੱਖ ਵੱਖ ਮੱਤਾਂ ਦੇ ਲੋਕਾਂ ਨੇ ਹਿੱਸਾ ਲਿਆ, ਅਤੇ ਸ਼ਹੀਦਾਂ ਨੂੰ ਸੱਚੀਆਂ ਸ਼ਰਧਾਂਜਲੀਆਂ ਦਿੱਤੀਆਂ।

ਹੁਣ ਉਹ ਲੋਕ ਜਿਨ੍ਹਾਂ ਨੂੰ ਇੱਥੇ ਲੰਘਣ ਕਰਕੇ ਡਰ ਲਗਦਾ ਹੁੰਦਾ ਸੀ, ਉਹ ਹੁਣ ਇਸ ਪਗਡੰਡੀ ਦੀ ਵਰਤੋਂ ਕਰਨ ਲੱਗ ਪਏ। ਮਹੰਤ ਸੰਤੋਖ ਸਿੰਘ ਜੀ ਮਲੇਰ ਕੋਟਲੇ ਸ਼ਹੀਦੀ ਸਥਾਨ ਦੀ ਸੇਵਾ ਤਕਰੀਬਨ 30 ਸਾਲਾ ਤੋਂ ਕਰ ਰਹੇ ਹਨ। ਉਹਨਾਂ ਦੱਸਿਆ ਕਿ ਇੱਕ ਸੇਠ ਲਾਲਾ ਮਦਨ ਗੋਪਾਲ ਮਲੇਰ ਕੋਟਲੇ ਵਿਖੇ ਰਹਿੰਦਾ ਸੀ। ਉਸਦਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਨਾਲ ਅਥਾਹ ਪਿਆਰ ਸੀ। ਲਾਲਾ ਮਦਨ ਗੋਪਾਲ ਅਤੇ ਸੂਬਾ ਗੁਰਬਖਸ ਸਿੰਘ ਚੱਕ ਕੂਕਿਆਂ ਦੇ, ਦੋਹਾਂ ਨੇ ਮਿਲਕੇ ਸ਼ਹੀਦਾਂ ਦੀ ਯਾਦ ਵਿੱਚ ਕੂਕਿਆਂ ਦੇ ਕਲੱਰ, ਮਿਲਟਰੀ ਪਰੇਡ ਗਰਾਊਂਡ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਛਤ੍ਰ ਛਾਂ ਹੇਠ ਕਈ ਮੇਲੇ ਕਰਵਾਏ। ਸੂਬਾ ਗੁਰਬਖਸ਼ ਸਿੰਘ ਨੇ ਕਿਸੇ ਜ਼ਿਮੀਦਾਰ ਕੋਲੋਂ 3000 ਰੁਪਈਏ ਦੀ ਦੋ ਏਕੜ ਜਗ੍ਹਾ ਲੈ ਲਈ। ਉਸ ਧਰਤੀ ਤੇ ਇੱਕ ਖੂਹ ਲਗਵਾ ਲਿਆ ਅਤੇ ਕੁਝ ਕਮਰਿਆਂ ਦੀ ਉਸਾਰੀ ਕਰਵਾ ਲਈ। ਇਸ ਤਰ੍ਹਾਂ ਸਤਿਗੁਰੂ ਜੀ ਦੀ ਕ੍ਰਿਪਾ ਸਦਕਾ ਸਾਧ ਸੰਗਤ ਲਈ ਡੇਰਾ ਬਣ ਗਿਆ।

ਇੱਕ ਵਾਰੀ ਸਤਿਗੁਰੂ ਪ੍ਰਤਾਪ ਸਿੰਘ. ਜੀ ਨੇ ਆਪਣੇ ਸੇਵਕਾਂ ਨੂੰ

ਹੁਕਮ ਦਿੱਤਾ ਕਿ ਉੱਥੇ ਨੇੜੇ ਤੇੜੇ ਦੇ ਪਿੰਡਾਂ ਵਿੱਚ ਜਾ ਕੇ ਕਿਸੇ ਬਜ਼ੁਰਗ ਨੂੰ ਲੱਭਿਆ ਜਾਵੇ ਤਾਂ ਕਿ ਸ਼ਹੀਦੀ ਸਾਕੇ ਬਾਰੇ ਅੱਖੀ ਡਿੱਠੀ ਜਾਣਕਾਰੀ ਪ੍ਰਾਪਤ ਕੀਤੀ ਜਾਵੇ। ਭਾਲ ਸ਼ੁਰੂ ਹੋਈ ਅਤੇ ਸਤਿਗੁਰੂ ਜੀ ਦੀ ਕ੍ਰਿਪਾ ਸਦਕਾ ਸੇਵਕਾਂ ਨੇ ਮਲੇਰ ਕੋਟਲੇ ਦੇ ਇੱਕ ਮੁਹੱਲੇ ਵਿਚੋਂ ਉਹ ਮੁਸਲਮਾਨ ਲੱਭ ਲਿਆ ਜਿਸਨੇ ਮਲੇਰ ਕੋਟਲੇ ਦਾ ਸਾਕਾ ਆਪਣੀਆਂ ਅੱਖਾਂ ਨਾਲ ਵੇਖਿਆ ਹੋਇਆ ਸੀ। ਸੇਵਕ ਉਸ ਨੂੰ ਆਪਣੇ ਨਾਲ ਲੈ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿੱਚ ਹਾਜ਼ਿਰ ਹੋ ਗਏ। ਸੱਚੇ ਪਾਤਸ਼ਾਹ ਜੀ ਦੇ ਪੁੱਛਣ ਤੇ ਉਸ ਬਜ਼ੁਰਗ ਨੇ ਦੱਸਿਆ, ਕਿ ਜਦੋਂ ਸਿੰਘਾਂ ਨੇ ਮਲੇਰ ਕੋਟਲੇ ਵਿਖੇ ਸ਼ਹੀਦੀਆਂ ਪ੍ਰਾਪਤ ਕੀਤੀਆਂ, ਉਸ ਵੇਲੇ ਉਸਦੀ ਆਯੂ ਸਿਰਫ ਤੇਰ੍ਹਾ ਕੁ ਸਾਲ ਦੀ ਸੀ ਅਤੇ ਉਹ ਆਪਣੇ ਪਿਤਾ ਦੀ ਉਂਗਲੀ ਫੜਕੇ ਕੂਕਿਆਂ ਦੇ ਕੱਲਰ ਤੇ ਗਿਆ ਅਤੇ ਉਸਨੇ ਇਸ ਸਾਕੇ ਨੂੰ ਵਾਪਰਦਿਆਂ ਅੱਖੀ ਡਿੱਠਾ ਸੀ। ਉਸਨੇ ਦੱਸਿਆ ਜਿਸ ਸਥਾਨ ਉੱਤੇ ਹੁਣ ਸਮਾਰਕ ਬਣਿਆ ਹੈ, ਇਥੋਂ ਇੱਕ ਪਗਡੰਡੀ ਜਾਂਦੀ ਸੀ ਅਤੇ ਨਾਲ ਹੀ ਇੱਕ ਛੋਟੀ ਜਿਹੀ ਛਪੜੀ ਸੀ। ਸ਼ਹੀਦ ਹੋਣ ਤੋ ਪਹਿਲਾ ਸਿੱਖ ਵਾਰੀ ਵਾਰੀ ਉਸ ਛਪੜੀ ਵਿਚੋਂ ਇਸ਼ਨਾਨ ਕਰਦੇ ਸਨ ਅਤੇ ਇਸ ਸਮਾਰਕ ਵਾਲੀ ਥਾਂ ਉੱਤੇ ਸਿੰਘਾਂ ਨੂੰ ਤੋਪਾਂ ਨਾਲ ਉਡਾ ਕੇ ਫੀਤਾ ਫੀਤਾ ਕੀਤਾ ਗਿਆ ਸੀ।

ਉਸ ਮੁਸਲਮਾਨ ਨੇ ਦੱਸਿਆ,''ਜਦੋਂ ਦੇ ਤੁਸੀ ਇੱਥੇ ਮੇਲੇ ਕਰਨੇ ਸ਼ੁਰੂ ਕੀਤੇ ਹਨ, ਉਦੋਂ ਦੀ ਹੀ ਇਹ ਪਗਡੰਡੀ ਚਾਲੂ ਹੋਈ ਹੈ, ਨਹੀ ਤੇ ਇੱਥੋਂ ਕੋਈ ਡਰਦਾ ਲੰਘਦਾ ਨਹੀ ਸੀ ਕਿਉਕਿ ਇੱਥੋਂ ਢੋਲਕੀ ਛੈਣਿਆਂ ਅਤੇ ਜੈਕਾਰਿਆਂ ਦੀਆਂ ਆਵਾਜ਼ਾਂ ਸੁਣਾਈ ਦਿੰਦੀਆਂ ਸਨ। ਹੁਣ ਕੋਈ ਆਵਾਜ਼ ਨਹੀਂ ਆਉਂਦੀ ਅਤੇ ਕਿਸੇ ਨੂੰ ਭੈਅ ਵੀ ਨਹੀਂ ਲਗਦਾ।''

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਉਸ ਧਰਤੀ ਤੇ ਫਿਰ ਕੇ ਇੱਕ ਥਾਂ ਤੇ ਆਪਣਾ ਚਰਨ ਲਾ ਕੇ ਕਿਹਾ ਕਿ ਇਹ ਉਹ ਹੀ ਜਗ੍ਹਾ ਹੈ ਜਿੱਥੇ ਸਿੰਘਾਂ ਨੂੰ ਸ਼ਹੀਦ ਕੀਤਾ ਗਿਆ ਸੀ। ਉਸੇ ਸਥਾਨ ਤੇ ਹੁਣ ਖੰਡੇ ਦੀ ਉਸਾਰੀ ਕੀਤੀ ਗਈ ਹੈ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਿਜੀ ਸਕੱਤਰ ਸੰਤ ਗੁਰਦੇਵ ਸਿੰਘ ਜੀ ਨੇ, ਜੋ ਅੱਜਕਲ ਕੈਨੇਡਾ ਵਿੱਚ ਰਹਿੰਦੇ ਹਨ, ਮੈਨੂੰ ਦੱਸਿਆ ਕਿ ਇਸ ਘਟਨਾ ਵੇਲੇ ਉਹ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿੱਚ ਉਪਸਥਿਤ ਸਨ, ਤੇ ਜਦੋਂ ਸਤਿਗੁਰੂ ਜੀ ਨੇ ਚਰਨਾਂ ਨਾਲ

ਸ਼ਹੀਦੀ ਸਥਾਨ ਬਾਰੇ ਦੱਸਿਆ ਤਾਂ ਉਹਨਾਂ ਨੇ ਆਪ ਇਹ ਸਾਰਾ ਬ੍ਰਿਤਾਂਤ ਅੱਖੀ ਡਿੱਠਾ।

ਸੰਨ 1959 ਵਿੱਚ ਆਯੋਜਿਤ ਮੇਲੇ ਦੀ ਆਪਣੀ ਹੀ ਇੱਕ ਖ਼ਾਸ ਵਿਸ਼ੇਸ਼ਤਾ ਸੀ। ਇਸ ਮੇਲੇ ਦੀਆਂ ਤਿਆਰੀਆਂ ਕਈ ਦਿਨ ਪਹਿਲਾਂ ਤੋਂ ਹੀ ਸ਼ੁਰੂ ਹੋ ਗਈਆਂ। ਸੰਤ ਗੁਰਦੇਵ ਸਿੰਘ ਜੀ ਨੇ ਆਪਣੇ ਕੁਝ ਸਾਥੀਆਂ ਨੂੰ ਨਾਲ ਲਿਆ, ਜੀਪ ਵਿੱਚ ਲਾਊਡ ਸਪੀਕਰ ਲਗਾਇਆ, ਜਿਸ ਉੱਤੇ ਉੱਚੀਆਂ ਸੁਰਾਂ ਵਿੱਚ ਸਾਧ ਸੰਗਤ ਨੂੰ ਮਲੇਰ ਕੋਟਲੇ ਵਿਖੇ ਹੁੰਮ ਹੁੰਮਾ ਕੇ ਪਹੁੰਚਣ ਦਾ ਸੱਦਾ ਦਿੱਤਾ ਗਿਆ। ਇਸ ਦੇ ਨਾਲ 2000 ਇਸ਼ਤਿਹਾਰ ਵੀ ਵੰਡੇ ਗਏ। ਇਸ ਜੀਪ ਵਿੱਚ ਬੈਠ ਕੇ ਸੰਤ ਗੁਰਦੇਵ ਸਿੰਘ ਜੀ ਨੇ ਇੱਕ ਦਿਨ ਵਿੱਚ 22 ਪਿੰਡਾਂ ਦਾ ਦੌਰਾ ਕਰਕੇ ਸਾਧ ਸੰਗਤ ਨੂੰ ਸ਼ਹੀਦਾਂ ਦੇ ਮੇਲੇ ਵਿੱਚ ਪੁੱਜਣ ਲਈ ਆਮੰਤ੍ਰਿਤ ਕੀਤਾ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਅਪਾਰ ਕਿਰਪਾ ਸਦਕਾ, ਕਮਿਊਨਿਸਟ, ਸੋਸ਼ਲਿਸਟ, ਜਨ-ਸੰਘ, ਜੈਨ, ਉਦਾਸੀ, ਸੰਨਿਆਸੀ ਅਤੇ ਸਿਆਸੀ ਪਾਰਟੀਆਂ ਦੇ ਮੁੱਖੀਆਂ ਨੇ ਵੀ ਇਸ ਮੇਲੇ ਵਿੱਚ ਹਿੱਸਾ ਲਿਆ। ਬਹੁਤ ਵੱਡਾ ਇਕੱਠ ਹੋਇਆ। ਸਭ ਨੇ ਸ਼ਹੀਦਾਂ ਦੀ ਯਾਦ ਵਿੱਚ ਆਪਣੇ ਸ਼ਰਧਾ ਦੇ ਫੁੱਲ ਅਰਪਿਤ ਕੀਤੇ, ਅਤੇ ਇਸ ਅਵਸਰ ਤੇ ਸਰਕਾਰ ਕੋਲੋਂ ਸ਼ਹੀਦਾਂ ਦੇ ਸਥਾਨ ਨੂੰ ਨਾਮਧਾਰੀ ਸੰਗਤ ਨੂੰ ਦੇਣ ਦੀ ਮੰਗ ਵੀ ਕੀਤੀ ਗਈ।

ਇਸ ਮੇਲੇ ਤੇ ਬੜੀ ਜ਼ੋਰ ਦੀ ਹਨੇਰੀ ਆਈ, ਖ਼ੂਬ ਵਰਖਾ ਹੋਈ ਅਤੇ ਪੰਡਾਲ ਇੱਕ ਪਾਸਿਉਂ ਡਿੱਗ ਪਿਆ। ਸਾਰੇ ਬਾਂਸ ਡਿਗ ਪਏ ਪਰ ਇੱਕ ਬਾਂਸ ਖਲੋਤਾ ਰਹਿ ਗਿਆ ਅਤੇ ਉਸੇ ਦੇ ਆਸਰੇ ਸਾਰਾ ਪਾਣੀ ਇਧਰੋਂ ਓਧਰੋਂ ਧਰਤੀ ਤੇ ਵਗ ਗਿਆ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਉਸ ਬਾਂਸ ਦੇ ਕੋਲ ਖਲੋਤੇ ਸਨ। ਕੁਝ ਲੋਕ ਮੀਂਹ, ਹਨੇਰੀ, ਝੱਖੜ ਕਰਕੇ ਆਪੋ ਆਪਣੇ ਘਰਾਂ ਨੂੰ ਚਲੇ ਗਏ, ਪਰ ਕੁਝ ਸਿਦਕੀ ਸਿੱਖ ਉੱਥੇ ਸ੍ਰੀ ਸਤਿਗੁਰੂ ਜੀ ਦੇ ਕੋਲ ਖਲੋਤੇ ਰਹੇ। ਬਾਰਸ਼ ਬੜੀ ਜ਼ੋਰ ਦੀ ਹੋ ਰਹੀ ਸੀ। ਇਸ ਅਵਸਰ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਚਿੱਟੀ ਫੀਅਟ ਕਾਰ ਤੋਂ ਉਤਰ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿੱਚ ਹਾਜ਼ਿਰ ਹੋਏ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਉਨ੍ਹਾਂ ਨੂੰ ਹੁਕਮ ਕੀਤਾ,"ਮੇਰੀ ਸੇਹਤ ਕੁਝ ਢਿੱਲੀ ਰਹਿੰਦੀ ਹੈ, ਹੁਣ ਦੌਰਿਆਂ ਤੇ ਤੁਸੀ ਹੀ ਜਾਇਆ ਕਰੋ।" ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਨੇ ਨਿਮ੍ਰਤਾ ਭਰਪੂਰ ਬਚਨਾਂ ਵਿੱਚ ਉੱਤਰ

ਦਿੱਤਾ, ਕਿ ਸਤਿਗੁਰੂ ਜੀ ਉਨ੍ਹਾਂ ਨੂੰ ਬਲ ਬਖਸ਼ਣ ਤੇ ਫਿਰ ਉਹ ਦੌਰਿਆਂ ਤੇ ਜ਼ਰੂਰ ਜਾਇਆ ਕਰਨਗੇ। ਇਸ ਤਰ੍ਹਾਂ ਇਸ ਅਸਥਾਨ ਤੇ 1959 ਦਾ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਅਖੀਰਲਾ ਮੇਲਾ ਸੀ, ਕਿਉਂਕਿ ਸੰਨ 1959 ਵਿੱਚ ਉਨ੍ਹਾਂ ਨੇ ਸਰੀਰਕ ਉਹਲਾ ਕਰ ਲਿਆ ਸੀ।

ਹੁਣ ਪੰਥ ਦੀ ਵਾਗਡੋਰ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੰਭਾਲੀ ਅਤੇ ਉਹ ਕੰਮ ਜਿਹੜੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਅਰੰਭੇ ਸਨ, ਉਨ੍ਹਾਂ ਨੂੰ ਪੂਰਾ ਕਰਨ ਦੀ ਜ਼ਿੰਮੇਵਾਰੀ ਨਿਭਾਉਣ ਦਾ ਬੀੜਾ ਚੁੱਕ ਲਿਆ। ਇਸ ਤਰ੍ਹਾਂ ਮਲੇਰ ਕੋਟਲੇ ਦੇ ਕੱਲਰ ਵਾਲੇ ਸ਼ਹੀਦੀ ਸਥਾਨ ਉੱਤੇ ਮੇਲੇ ਨਿਰੰਤਰ ਆਯੋਜਿਤ ਕੀਤੇ ਜਾ ਰਹੇ ਹਨ।

## ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ

ਮਹੰਤ ਸੰਤੋਖ ਸਿੰਘ ਜੀ ਦੀ ਸਤਿਗੁਰੂ ਜੀ ਦੇ ਚਰਨਾਂ ਨਾਲ ਅਥਾਹ ਪ੍ਰੀਤ ਹੈ। ਉਹ ਨਾਮ ਦੇ ਗੂੜੇ ਰੰਗ ਵਿੱਚ ਰੰਗੇ ਰਹਿੰਦੇ ਹਨ। ਨਾਮ ਸਿਮਰਨ ਕਰਦਿਆਂ ਹੋਇਆਂ ਹਰ ਵੇਲੇ ਸੇਵਾ ਲਈ ਤੱਤਪਰ ਰਹਿੰਦੇ ਹਨ। ਸੁੱਚ ਸੰਧ ਦੇ ਧਾਰਨੀ ਹੋਣ ਕਰਕੇ ਉਹ ਅਤਿ ਨਿਰਮਲ ਸ੍ਵੱਛ ਹਿਰਦੇ ਵਾਲੇ ਅਧਿਆਤਮਕ ਵਿਅਕਤੀ ਹਨ। ਇਨ੍ਹਾਂ ਦੇ ਵੱਡੇ ਸੁਪੁੱਤਰ ਸੰਤ ਭੁਪਿੰਦਰ ਸਿੰਘ ਨੇ ਵੀ ਭਜਨ ਬਾਣੀ ਨਾਮ ਸਿਮਰਨ ਅਤੇ ਸਤਿਗੁਰੂ ਜੀ ਦੇ ਚਰਨਾਂ ਨਾਲ ਅਥਾਹ ਪ੍ਰੀਤ ਪਿਆਰ ਕਰਨਾ, ਆਪਣੇ ਪਰਮ ਪਿਤਾ ਤੋਂ ਵਿਰਸੇ ਵਿੱਚ ਪ੍ਰਾਪਤ ਕੀਤਾ ਹੋਇਆ ਹੈ। ਇਹ ਸੇਵਾ ਦੀ ਮੂਰਤ ਹਨ, ਅਤੇ ਸੇਵਾ ਕਰਦਿਆਂ ਹੋਇਆਂ ਭਜਨ, ਭਗਉਤੀਆਂ ਦੀਆਂ ਮਾਲਾ ਫੇਰਦੇ ਰਹਿੰਦੇ ਹਨ। ਉਹਨਾਂ ਦੀ ਰਸਨਾ ਹਮੇਸ਼ਾ ਉਸ ਅਕਾਲ ਪੁਰਖ ਦੇ ਨਾਮ ਦਾ ਰਟਨ ਕਰਦਿਆਂ ਹੋਇਆਂ ਇਕ ਰਸ ਚਲਦੀ ਰਹਿੰਦੀ ਹੈ। ਇਹ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਪੰਕਤੀਆਂ ਨੂੰ ਸਾਕਾਰ ਕਰਦੇ ਹਨ।

ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸਮਾਲਿ।।
ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ।।

ਸੰਨ 1990 ਦੀ ਗੱਲ ਹੈ। ਕਪਾਹ ਦੀ ਫਸਲ ਦਾ ਮੌਸਮ ਸੀ। ਰਾਤ ਦੇ ਦੋ ਵਜੇ ਦਾ ਸਮਾਂ ਸੀ। ਭੁਪਿੰਦਰ ਸਿੰਘ ਜੀ ਰਸਨਾ ਨਾਲ ਭਜਨ ਕਰ ਰਹੇ ਸਨ ਅਤੇ ਨਾਲ ਹੀ ਖੇਤਾਂ ਵਿੱਚ ਪਾਣੀ ਲਗਾ ਕੇ ਆਪਣੇ ਸਮੇਂ ਦਾ ਸਦ ਉਪਯੋਗ ਕਰ ਰਹੇ ਸਨ। ਜਿਉਂ ਹੀ ਉਨ੍ਹਾਂ ਨੇ ਆਪਣੇ ਨੇਤਰ ਉਤਾਂਹ

ਨੂੰ ਚੁੱਕੇ ਅਤੇ ਵੇਖਿਆ ਕਿ ਦੂਰੋਂ ਕੋਈ ਚੀਜ਼ ਇੱਕ ਪਾਸਿਉ ਉੱਡਦੀ ਉੱਡਦੀ ਉਨ੍ਹਾਂ ਦੇ ਨੇੜੇ-ਨੇੜੇ ਆ ਰਹੀ ਹੈ। ਉਹ ਹੋਰ ਵਧੇਰੇ ਸੁਚੇਤ ਹੋ ਗਏ ਅਤੇ ਬੜੇ ਧਿਆਨ ਨਾਲ ਉਸ ਵਲ ਵੇਖਣਾ ਸ਼ੁਰੂ ਕਰ ਦਿੱਤਾ। ਹੌਲੀ-ਹੌਲੀ ਉਨ੍ਹਾਂ ਨੇ ਵੇਖਿਆ ਕਿ ਅਕਾਸ਼ ਵਿੱਚ ਇੱਕ ਰੱਥ ਉਨ੍ਹਾਂ ਵੱਲ ਉੱਡਦਾ-ਉੱਡਦਾ ਆ ਰਿਹਾ ਹੈ। ਜਦੋਂ ਉਹ ਰੱਥ ਧਰਤੀ ਦੇ ਨੇੜੇ ਪਹੁੰਚਿਆ ਉਸ ਵਿੱਚ ਬਿਰਾਜੀਆਂ ਹੋਈਆਂ ਮਹਾਨ ਅਧਿਆਤਮਕ ਸਖਸ਼ੀਅਤਾਂ ਦਾ ਸਾਖਿਆਤਕਾਰ ਹੋ ਗਿਆ ਅਤੇ ਖਿਨਾਂ ਪਲਾਂ ਵਿੱਚ ਉਹ ਰੱਥ ਉਨ੍ਹਾਂ ਮਹਾਨ ਹਸਤੀਆਂ ਸਹਿਤ ਉਸ ਸਥਾਨ ਉੱਤੇ ਆ ਕੇ ਖਲੋ ਗਿਆ, ਜਿੱਥੇ ਹੁਣ ਪਵਿੱਤ੍ਰ ਖੰਡੇ ਦੇ ਦਰਸ਼ਨ ਹੁੰਦੇ ਹਨ। ਭੁਪਿੰਦਰ ਸਿੰਘ ਉਸ ਵੇਲੇ ਇੱਕ ਛੋਟੀ ਜਿਹੀ ਖੂਹੀ, ਜਿਹੜੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਿਵਾਸ ਸਥਾਨ ਦੇ ਨੇੜੇ ਹੈ, ਕੋਲ ਖਲੋਤੇ ਹੋਏ ਸਨ। ਉਹ ਭੱਜਕੇ ਆਪਣੇ ਹਿਰਦੇ ਅੰਦਰ ਖੁਸ਼ੀਆਂ ਦੇ ਸਮੁੰਦ੍ ਨੂੰ ਸਮੇਟ ਕੇ ਰੱਥ ਦੇ ਨੇੜੇ ਪਹੁੰਚੇ। ਉੱਥੇ ਪਹੁੰਚ ਕੇ ਉਨ੍ਹਾਂ ਨੇ ਵੇਖਿਆ ਕਿ ਸਫੈਦ ਆਸਨ ਵਿਛਿਆ ਹੋਇਆ ਹੈ। ਉਸ ਉੱਤੇ ਅਕਾਲ ਪੁਰਖ ਜਮਾਂ ਦੀਆਂ ਫਾਹੀਆਂ ਕਟੱਣ ਵਾਲੇ ਮੋਹਨੀ ਸੁਰੂਪ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬਿਰਾਜਮਾਨ ਹਨ। ਉਨ੍ਹਾਂ ਦੇ ਨਾਲ ਉਨ੍ਹਾਂ ਦਾ ਇੱਕ ਸੇਵਕ ਜਿਸਦਾ ਕੱਦ ਕਾਠ ਉੱਚਾ ਲੰਬਾ ਹੈ, ਦਾਹੜਾ ਵੀ ਲੰਬਾ ਹੈ, ਗੋਡਿਆਂ ਦੇ ਭਾਰ ਬੈਠ ਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਚਉਰ ਕਰ ਰਿਹਾ ਹੈ, ਅਤੇ ਦੂਜੇ ਪਾਸੇ ਹਨੂਮਾਨ ਜੀ ਇੱਕ ਹੱਥ ਵਿੱਚ ਗੁਰਜ ਫੜੀ ਹੈ ਅਤੇ ਦੂਜੇ ਹੱਥ ਨਾਲ ਸਤਿਗੁਰੂ ਜੀ ਨੂੰ ਚਉਰ ਕਰ ਰਹੇ ਹਨ। ਹਨੂਮਾਨ ਜੀ ਨੇ ਲਾਲ ਰੰਗ ਦੇ ਬਸਤ੍ਰ ਪਹਿਨੇ ਹੋਏ ਹਨ ਅਤੇ ਦੂਸਰਾ ਸੇਵਕ ਨਾਮਧਾਰੀ ਪਹਿਰਾਵੇ ਵਿੱਚ ਹੈ। ਭੁਪਿੰਦਰ ਸਿੰਘ ਜੀ ਨੇ ਦੋਵੇਂ ਹੱਥ ਜੋੜ ਕੇ ਆਪਣੇ ਪ੍ਰੀਤਮ ਦੇ ਚਰਨਾਂ ਵਿੱਚ ਨਮਸਕਾਰ ਕਰਕੇ ਧੰਨ ਭਾਗ ਸਮਝੇ। ਸਤਿਗੁਰੂ ਰਾਮ ਸਿੰਘ ਜੀ ਆਪਣੇ ਸੇ ਵਕ ਅਤੇ ਹਨੂਮਾਨ ਜੀ ਸਹਿਤ ਰੱਥ ਤੋਂ ਹੇਠਾਂ ਉਸ ਪਵਿਤ੍ਰ ਪਾਵਨ ਸਥਾਨ ਉੱਤੇ ਉਤਰੇ ਜਿੱਥੇ ਹੁਣ ਸ਼ਹੀਦਾਂ ਦੀ ਯਾਦ ਵਿੱਚ ਸਮਾਰਕ ਬਣਿਆ ਹੋਇਆ ਹੈ। ਭੁਪਿੰਦਰ ਸਿੰਘ ਜੀ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਪੁੱਛਿਆ,"ਤੁਸੀ ਇਥੇ ਸੇਵਾ ਕਰਦੇ ਹੋ।" ਉਸਨੇ ਦੋਵੇਂ ਹੱਥ ਜੋੜ ਕੇ ਬੜੇ ਸਤਿਕਾਰ ਸਹਿਤ ਉੱਤਰ ਦਿੱਤਾ,"ਜੀ ਸੱਚੇ ਪਾਤਸ਼ਾਹ।" ਸਤਿਗੁਰੂ ਜੀ ਨੇ ਫਰਮਾਇਆ,"ਅਸੀ ਸ਼ਹੀਦਾਂ ਦੀ ਯਾਦਗਾਰ ਇੱਥੇ ਬਣਾਉਣੀ ਹੈ।" ਇਹ ਬਚਨ ਕਰਕੇ, ਖੰਡੇ ਵਾਲੇ ਸਥਾਨ ਤੋਂ ਉਸ ਸਥਾਨ ਵੱਲ ਗਏ ਜਿਥੇ ਹੁਣ

ਮੱਡੀਟੇਸ਼ਨ ਹਾਲ ਬਣਾਇਆ ਜਾ ਰਿਹਾ ਹੈ। ਇਸ ਭੂਮੀ ਨੂੰ ਆਪਣੇ ਚਰਨ-ਕਮਲਾਂ ਦੀ ਛੁਹ ਪ੍ਰਦਾਨ ਕਰਕੇ, ਪਵਿੱਤ੍ਰ ਪਾਵਨ ਕਰਕੇ ਉੱਥੇ ਖਲੋਤੇ ਰੱਥ ਵਿੱਚ ਆ ਕੇ ਸਵਾਰ ਹੋ ਕੇ ਉਤਾਂਹ ਅਕਾਸ਼ ਮੰਡਲ ਵੱਲ ਚਲ ਪਏ। ਥੋੜੀ ਦੇਰ ਤੱਕ ਉਸ ਰੱਥ ਦੇ ਦਰਸ਼ਨ ਹੋਏ ਅਤੇ ਫਿਰ ਉਹ ਰੱਥ ਉਸ ਪੂਜਯ ਇਸ਼ਟ ਅਕਾਲ ਪੁਰਖ ਨੂੰ ਲੈ ਕੇ ਅਖੋਂ ਪਰੋਖੇ ਹੋ ਗਿਆ। ਕਿੰਨੇ ਵਡਭਾਗੀ ਹਨ, ਭੁਪਿੰਦਰ ਸਿੰਘ ਜੀ, ਜਿੰਨਾਂ ਨੂੰ ਅਕਾਲ ਪੁਰਖ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਦਰਸ਼ਨਾਂ ਦੀ ਦਾਤ ਨਾਲ ਨਿਹਾਲ ਕੀਤਾ। ਕਿੰਨਾ ਪੂਜਨੀਕ ਸ਼ਹੀਦੀ ਸਥਾਨ ਹੈ, ਜਿਹੜਾ ਸਤਿਗੁਰੂ ਜੀ ਦੇ ਚਰਨਾਂ ਦੀ ਰਜ ਪ੍ਰਾਪਤ ਕਰਕੇ ਪਵਿਤ੍ਰ ਪਾਵਨ ਹੋ ਗਿਆ।

ਜਿਉਂ ਹੀ ਰੱਥ ਅਲੋਪ ਹੋਇਆ, ਭੁਪਿੰਦਰ ਸਿੰਘ ਜੀ ਬੜੇ ਹੈਰਾਨ ਹੋਏ ਕਿ ਉਸੇ ਸਥਾਨ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਾਖਿਆਤ ਦਰਸ਼ਨ ਹੋਏ। ਉਸਨੇ ਸਤਿਗੁਰੂ ਜੀ ਦੇ ਪਵਿਤ੍ਰ ਚਰਨ-ਕੰਵਲਾਂ ਤੇ ਹੱਥ ਜੋੜ ਕੇ ਸਤਿਕਾਰ ਸਹਿਤ ਨਮਸਕਾਰ ਕੀਤੀ ਅਤੇ ਉਸਨੇ ਦਿਲ ਵਿੱਚ ਸੋਚਿਆ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਬਾਰੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿੱਚ ਬੇਨਤੀ ਕੀਤੀ ਜਾਵੇ। ਜਿਵੇਂ ਹੀ ਉਨ੍ਹਾਂ ਨੇ ਉਸ ਘਟਨਾ ਬਾਰੇ ਸਤਿਗੁਰੂ ਜੀ ਨੂੰ ਦੱਸਣਾ ਸ਼ੁਰੂ ਕੀਤਾ, ਸਤਿਗੁਰੂ ਜੀ ਨੇ ਬਚਨ ਕੀਤਾ ਕਿ ਉਨ੍ਹਾਂ ਨੂੰ ਉਸ ਬਾਰੇ ਸੱਭ ਜਾਣਕਾਰੀ ਹੈ। ਇਹ ਬਚਨ ਕਰਕੇ ਸਤਿਗੁਰੂ ਜਗਜੀਤ ਸਿੰਘ ਜੀ ਵੀ ਉੱਥੋ ਅਲੋਪ ਹੋ ਗਏ।

ਠੀਕ ਇਹ ਉਹੀ ਸਥਾਨ ਹੈ ਜਿਥੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਚਰਨ ਲਾ ਕੇ ਸਾਧ ਸੰਗਤ ਦੇ ਸੌਮੁਖ ਸ਼ਹੀਦਾਂ ਦਾ ਸਥਾਨ ਪ੍ਰਗਟ ਕੀਤਾ ਸੀ ਅਤੇ ਹੁਣ ਸਮਾਰਕ ਵਜੋਂ ਖੰਡੇ ਦੀ ਉਸਾਰੀ ਕੀਤੀ ਗਈ ਹੈ।

## ਸ਼ਹੀਦੀ ਸਮਾਰਕ ਦੀ ਉਸਾਰੀ

ਮਲੇਰ ਕੋਟਲੇ ਵਿਖੇ ਕੂਕਿਆਂ ਦਾ ਕੱਲਰ ਦੀ ਧਰਤੀ ਸ਼ਹੀਦਾਂ ਦੇ ਖੂਨ ਨਾਲ ਲਾਲ ਹੋ ਚੁੱਕੀ ਸੀ। ਇਸ ਖੂਨੀ ਧਰਤੀ ਦੀ ਪੁਕਾਰ ਦੀ ਸੁਣਵਾਈ ਹੋ ਗਈ ਅਤੇ ਇਸ ਧਰਤੀ ਨੂੰ ਸਾਫ ਸੁਥਰਾ ਬਣਾਉਣ ਦੇ ਉਪਰਾਲੇ ਸ਼ੁਰੂ ਹੋ ਗਏ। ਨਾਮਧਾਰੀ ਸਿੰਘ ਇਸ ਧਰਤੀ ਨੂੰ ਪ੍ਰਾਪਤ ਕਰਨ ਲਈ ਯਤਨਸ਼ੀਲ ਸਨ। ਉਨ੍ਹਾਂ ਦੇ ਪ੍ਰਯਤਨਾਂ ਦੇ ਸਫਲ ਹੋਣ ਦੀ ਆਸ ਦੀ ਕਿਰਨ ਦਾ ਉਜਾਲਾ ਉਸ ਵੇਲੇ ਦਿਸਿਆ, ਜਦੋਂ ਬਾਬੂ ਜਗਜੀਵਨ ਰਾਮ ਜੀ ਭਾਰਤ

ਦੇ ਡਿਫੈਂਸ ਮਿਨਿਸਟਰ ਬਣੇ। ਉਸ ਵੇਲੇ ਸ਼ਹੀਦੀ ਸਥਾਨ ਮਿਲਟਰੀ ਦੇ ਅਧੀਨ ਸੀ। ਸਤਿਗੁਰੂ ਜੀ ਦੀ ਅਪਾਰ ਬਖਸ਼ਸ਼ਾਂ ਸਦਕਾ, ਸ੍ਰੀ ਜਗਜੀਵਨ ਰਾਮ ਨੇ 6 ਏਕੜ ਜਗ੍ਹਾ ਨਾਮਧਾਰੀ ਦਰਬਾਰ ਨੂੰ ਲੀਜ਼ ਉੱਤੇ ਅਲਾਟ ਕਰ ਦਿੱਤੀ। ਇਸ ਦੇ ਨਾਲ ਹੀ 8.5 ਏਕੜ ਜਗ੍ਹਾ ਸਾਧ ਸੰਗਤ ਨੇ ਖਰੀਦ ਲਈ। ਇਸ ਤਰ੍ਹਾਂ ਨਾਮਧਾਰੀ ਦਰਬਾਰ ਕੋਲ ਤਕਰੀਬਨ 14.5 ਏਕੜ ਜਗ੍ਹਾ ਹੋ ਗਈ।

ਸ਼ਹੀਦਾਂ ਦੇ ਸਮਾਰਕ ਦੀ ਉਸਾਰੀ ਲਈ ਸਰਕਾਰ ਨੇ ਵੀ ਆਪਣਾ ਯੋਗਦਾਨ ਪਾਉਣ ਦਾ ਫੈਸਲਾ ਕਰ ਲਿਆ ਅਤੇ ਗਿਆਨੀ ਜ਼ੈਲ ਸਿੰਘ ਪੰਜਾਬ ਦੇ ਮੁੱਖ ਮੰਤਰੀ ਨੇ ਕੂਕਾ ਮਾਰਟਇਰ ਮੈਮੋਰੀਅਲ ਟਰਸਟ ਦੀ ਸਥਾਪਨਾ ਕਰਨ ਦੀ ਸਲਾਹ ਦਿੱਤੀ। ਇਸ ਕਾਰਜ ਨੂੰ ਨੇਪਰੇ ਚੜ੍ਹਾਉਣ ਦਾ ਕੰਮ ਉਸ ਵੇਲੇ ਜ਼ੋਰਾਂ ਤੇ ਪਹੁੰਚਿਆ, ਜਦੋਂ ਸ੍ਰ: ਬੇਅੰਤ ਸਿੰਘ ਪੰਜਾਬ ਦੇ ਮੁੱਖ ਮੰਤਰੀ ਬਣੇ। ਸ੍ਰ: ਬੇਅੰਤ ਸਿੰਘ ਦੀ ਅਗਵਾਈ ਹੇਠ 31.07.1992 ਨੂੰ ਕੂਕਾ ਮਾਰਟਾਇਰਜ਼ ਮੈਮੋਰੀਅਲ ਟਰਸਟ ਹੋਂਦ ਵਿੱਚ ਆ ਗਿਆ।

## ਸ਼ਹੀਦੀ ਸਮਾਰਕ ਦਾ ਨੀਂਹ ਪੱਥਰ

ਜੂਨ ਦੇ ਮਹੀਨੇ ਵਿੱਚ ਖੂਬ ਕੜਾਕੇ ਦੀ ਗਰਮੀ ਪੈਂਦੀ ਹੈ। ਸਾਰੇ ਵਾਤਾਵਰਣ ਵਿੱਚ ਤਪਸ਼ ਅਤੇ ਇਸ ਤੋਂ ਬਚਣ ਲਈ ਜੀਵ ਜੰਤੂ ਅਤੇ ਹਰ ਪ੍ਰਾਣੀ ਰੁਖਾਂ ਦੀ ਛਾਂ ਲੱਭਦਾ ਹੈ ਅਤੇ ਆਪੋ ਆਪਣੇ ਘਰਾਂ ਅੰਦਰ ਵੜਕੇ ਇਸ ਘੋਰ ਤਪਸ਼ ਤੋਂ ਆਪਣੇ ਆਪ ਨੂੰ ਬਚਾਉਂਦੇ ਹਨ। ਇਹੋ ਜਿਹੀ ਤਪਸ਼ ਅੰਦਰ ਮਲੇਰ ਕੋਟਲੇ ਦੀ ਭੂਮੀ ਉੱਤੇ ਨੀਹ ਪੱਥਰ ਰੱਖ ਕੇ ਉਸਾਰੀ ਦਾ ਕੰਮ ਆਰੰਭ ਹੋਣਾ ਮਿਥਿਆ ਗਿਆ। ਧਰਮ ਦੇ ਰਾਹਾਂ ਉੱਤੇ ਚੱਲਣ ਵਾਲਿਆਂ ਨੂੰ ਧੁੱਪ, ਛਾਂ, ਠੰਢ ਦੀ ਹੋਸ਼ ਹੀ ਕਿੱਥੇ ਹੁੰਦੀ ਹੈ। ਉਹ ਤਾਂ ਪਰਮਾਰਥ ਦੇ ਰਾਹਾਂ ਉੱਤੇ ਚਲਦੇ ਹੋਏ, ਪਰਮਾਰਥ ਦੇ ਕੰਮਾਂ ਵਿੱਚ ਜੁੱਟ ਜਾਂਦੇ ਹਨ। ਫਿਰ ਭਲਾ ਕੁਦਰਤ ਰਾਣੀ ਕਿਵੇਂ ਲੁਕ ਕੇ ਬੈਠ ਸਕਦੀ ਹੈ। ਉਹ ਇਹੋ ਜਿਹੇ ਅਵਸਰਾਂ ਨੂੰ ਖਿਨਾਂ ਪਲਾਂ ਵਿੱਚ ਸਹਾਇਕ ਹੋ ਕੇ ਸ਼ੁਭ ਕਾਰਜ ਨੂੰ ਸੁਖਾਲਾ ਬਣਾ ਦਿੰਦੀ ਹੈ।

24 ਜੂਨ ਸੰਨ 1993 ਦਾ ਦਿਹਾੜਾ, ਭਾਰਤ ਦੇ ਇਤਿਹਾਸ ਵਿੱਚ ਆਪਣੀ ਇੱਕ ਵਿਸ਼ੇਸ਼ ਮਹਤੱਤਾ ਰਖੱਦਾ ਹੈ। ਉਸ ਦਿਨ ਭਾਰਤ ਦੇ ਕੋਣੇ ਕੋਣੇ ਤੋਂ ਲੋਕ ਸ਼ਹੀਦਾਂ ਦੇ ਇਸ ਪਰਵ ਵਿੱਚ ਹਿੱਸਾ ਲੈਣ ਲਈ ਮਲੇਰ

ਕੋਟਲੇ ਦੀ ਧਰਤੀ ਤੇ ਪਹੁੰਚੇ। ਟਰੱਕਾਂ, ਬਸਾਂ, ਕਾਰਾਂ, ਟਰਾਲੀਆਂ, ਆਦਿ ਦਾ ਤਾਂਤਾ ਲੱਗ ਗਿਆ। ਕਈ ਹਜ਼ਾਰਾਂ ਦੀ ਗਿਣਤੀ ਵਿੱਚ ਜਨ ਸਮੂਹ ਇਕੱਠਾ ਹੋ ਗਿਆ। ਜਿੱਥੋਂ ਤਕ ਦ੍ਰਿਸ਼ਟੀ ਪਹੁੰਚ ਸਕਦੀ, ਲੋਕ ਅਤੇ ਲੋਕਾਈ ਦਾ ਸਮੂਹ ਹੀ ਦ੍ਰਿਸ਼ਟੀ ਗੋਚਰ ਹੁੰਦਾ। ਕੁਦਰਤ ਨੇ ਵੀ ਆਪਣਾ ਰੰਗ ਵਿਖਾਇਆ। ਬੜੀ ਜ਼ੋਰ ਸ਼ੋਰ ਦੀ ਵਰਖਾ ਹੋਈ ਅਤੇ ਸਾਰੇ ਵਾਤਾਵਰਣ ਵਿੱਚ ਠੰਢ ਵਰਤਾਅ ਦਿੱਤੀ। ਭੁੱਜਦੀ ਸੜਦੀ ਤਪਸ਼ ਤੋਂ ਲੋਕਾਂ ਨੇ ਸੁਖ ਦਾ ਸਾਹ ਲਿਆ। ਜਦੋਂ ਪ੍ਰੋਗ੍ਰਾਮ ਦਾ ਅਰੰਭ ਹੋਣਾ ਸੀ, ਉਸ ਵੇਲੇ ਵਰਖਾ ਨੇ ਵੀ ਵਿਸ਼ਰਾਮ ਕਰ ਲਿਆ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਪਵਿਤ੍ਰ ਹਸਤ-ਕੰਵਲਾਂ ਨਾਲ ਸ਼ਹੀਦਾਂ ਦੇ ਸਮਾਰਕ ਦਾ ਨੀਹ ਪੱਥਰ ਰੱਖਿਆ ਅਤੇ ਉੱਥੇ ਉਪਸਥਿਤ ਹਰ ਪ੍ਰਾਣੀ ਨੇ ਸ਼ਹੀਦਾਂ ਨੂੰ ਸ਼ਰਧਾਂਜਲੀ ਦਿੱਤੀ। ਉਸ ਮੌਕੇ ਤੇ ਸ੍ਰ: ਬੇਅੰਤ ਸਿੰਘ ਨੇ ਆਪਣਾ ਭਾਸ਼ਨ ਦਿੰਦਿਆ ਹੋਇਆਂ ਸਾਧ ਸੰਗਤ ਨੂੰ ਦੱਸਿਆ ਕਿ ਜਦੋਂ ਵੀ ਉਹ ਇਸ ਸ਼ਹੀਦੀ ਸਥਾਨ ਕੋਲੋਂ ਲੰਘਦੇ ਸਨ, ਉਨ੍ਹਾਂ ਦੇ ਮਨ ਅੰਦਰ ਵਲਵਲਿਆ ਅਤੇ ਭਾਵਨਾਵਾਂ ਦਾ ਹੜ੍ਹ ਉਮੜ ਪੈਂਦਾ, ਉਨ੍ਹਾਂ ਦਾ ਸੀਸ ਸ਼ਹੀਦਾਂ ਦੀ ਯਾਦ ਵਿੱਚ ਝੁਕ ਜਾਂਦਾ ਅਤੇ ਤੀਵਰ ਉਮੰਗ ਉਨ੍ਹਾਂ ਦੇ ਹਿਰਦੇ ਨੂੰ ਝੰਜੋੜ ਕੇ ਰੱਖ ਦਿੰਦੀ ਕਿ ਇਸ ਪੂਜਣ ਯੋਗ ਸਥਾਨ ਨੂੰ ਬਹੁਤ ਵਧੀਆ ਬਣਾਉਣਾ ਚਾਹੀਦਾ ਹੈ। ਉਨ੍ਹਾਂ ਦੇ ਹਿਰਦੇ ਅੰਦਰ ਦੱਬੀ ਹੋਈ ਰੀਝ ਨੇ ਉਸ ਦਿਨ ਅਮਲੀ ਜਾਮਾ ਪਹਿਨਿਆ ਅਤੇ ਇਸ ਸਥਾਨ ਦਾ ਨੀਹ ਪੱਥਰ ਰੱਖ ਕੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਸ ਦੀ ਉਸਾਰੀ ਲਈ ਸਾਰੇ ਦਰਵਾਜ਼ੇ ਖੋਲ੍ਹ ਦਿੱਤੇ।

ਸਾਧ-ਸੰਗਤ ਭਲਾ ਸੇਵਾ ਕਰਨ ਵਿੱਚ ਕਿਵੇਂ ਪਿੱਛੇ ਰਹਿ ਸਕਦੀ ਸੀ। ਮਲੇਰ ਕੋਟਲੇ ਦੀ ਸੰਗਤ ਤਾਂ ਵੱਧ ਚੜ੍ਹ ਕੇ ਇਸ ਕੰਮ ਵਿੱਚ ਹਿੱਸਾ ਲੈ ਹੀ ਰਹੀ ਸੀ, ਬੜਾ ਪਿੰਡ, ਨਵਾਂ ਪਿੰਡ, ਬੀੜ, ਬੂਤਗੜ, ਸਮਰਾਲੀ ਆਦਿ ਪਿੰਡਾਂ ਦੇ ਨਾਮਧਾਰੀ ਸਿੰਘਾਂ ਨੇ ਯਥਾ-ਸ਼ਕਤੀ ਆਪਣੀਆਂ ਆਪਣੀਆਂ ਸੇਵਾਵਾਂ ਸੰਭਾਲੀਆਂ। ਦਿੱਲੀ ਅਤੇ ਲੁਧਿਆਣਾ ਦੀ ਸਾਧ-ਸੰਗਤ ਨੇ ਬੜੇ ਉਤਸ਼ਾਹ ਅਤੇ ਸ਼ਰਧਾ ਭਰਪੂਰ ਢੰਗ ਨਾਲ ਉੱਥੇ ਪਹੁੰਚ ਕੇ ਇਸ ਸਮਾਰਕ ਦੀ ਉਸਾਰੀ ਵਿੱਚ ਸੇਵਾ ਕਰਕੇ ਆਪਣੇ ਧੰਨ ਭਾਗ ਸਮਝੇ।

ਮਲੇਰ ਕੋਟਲੇ ਨੂੰ ਜਾਣ ਵਾਲੀਆਂ ਸਾਰੀਆਂ ਪ੍ਰਮੁੱਖ ਸੜਕਾਂ ਉੱਤੇ ਨਾਮਧਾਰੀ ਸ਼ਹੀਦੀ ਸਮਾਰਕ ਬਾਰੇ ਮੀਲ ਪੱਥਰ ਲਗਾ ਦਿੱਤੇ ਗਏ ਹਨ। ਪੰਜਾਬ ਸਰਕਾਰ ਵਲੋਂ ਸ਼ਹੀਦਾਂ ਦੇ ਦਿਨ 17 ਜਨਵਰੀ ਨੂੰ ਗਜ਼ਟਿਡ ਹਾਲੀਡੇ

ਦੇ ਰੂਪ ਵਿੱਚ ਮਨਾਇਆ ਜਾਂਦਾ ਹੈ। ਮਲੇਰ ਕੋਟਲੇ ਦੇ ਸਮਾਰੋਹ ਦਾ ਸਾਰਾ ਕਾਰਜ ਸਰਕਾਰੀ ਪੱਧਰ ਉੱਤੇ ਕੀਤਾ ਜਾਂਦਾ ਹੈ।

## ਸ਼ਹੀਦੀ ਸਥਾਨ ਲੁਧਿਆਣਾ

ਮਲੇਰ ਕੋਟਲੇ ਦੇ ਸ਼ਹੀਦੀ ਸਥਾਨ ਪ੍ਰਾਪਤ ਕਰਨ ਤੋਂ ਉਪਰੰਤ, ਲੁਧਿਆਣੇ ਵਾਲੇ ਸ਼ਹੀਦਾਂ ਦੇ ਸਥਾਨ ਵੱਲ ਧਿਆਨ ਦਿੱਤਾ ਗਿਆ। ਸ੍ਰ: ਬੇਅੰਤ ਸਿੰਘ ਨੇ ਜਿੱਥੇ ਮਲੇਰ ਕੋਟਲੇ ਦੇ ਸ਼ਹੀਦਾਂ ਦੇ ਸਥਾਨ ਦਿਵਾਉਣ ਅਤੇ ਉਸਦੀ ਉਸਾਰੀ ਵਿੱਚ ਆਪਣੀ ਵਿਸ਼ੇਸ਼ ਰੁਚੀ ਵਿਖਾਈ, ਉੱਥੇ ਉਨ੍ਹਾਂ ਨੇ ਲੁਧਿਆਣਾ ਵਿਖੇ ਸ਼ਹੀਦੀ ਸਥਾਨ ਦਿਵਾਉਣ ਦੀ ਜ਼ਿੰਮੇਵਾਰੀ ਵੀ ਸੰਭਾਲੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਵਿਤ੍ਰ ਕਰ ਕੰਵਲਾਂ ਨਾਲ ਸਮਾਰਕ ਦਾ ਨੀਹ ਪੱਥਰ 26.11.93 ਨੂੰ ਰੱਖ ਕੇ ਉਸਾਰੀ ਦਾ ਕੰਮ ਅਰੰਭ ਕੀਤਾ। ਇਸ ਸਥਾਨ ਤੇ ਪਹਿਲਾਂ ਜੇਲ੍ਹ ਹੁੰਦੀ ਸੀ ਜਿਸ ਵਿੱਚ ਸ਼ਹੀਦਾਂ ਨੂੰ ਰੱਖਿਆ ਗਿਆ ਸੀ। ਉੱਥੇ ਬੋਹੜ ਦਾ ਦਰੱਖਤ, ਜਿਸ ਨਾਲ ਸ਼ਹੀਦਾਂ ਨੂੰ ਫਾਂਸੀ ਦਿੱਤੀ ਗਈ ਸੀ, ਸ਼ਹੀਦਾਂ ਦੀ ਅਦੁੱਤੀ ਕੁਰਬਾਨੀ ਦੀ ਯਾਦ ਕਰਾਉਂਦਾ ਹੈ।

## ਸ਼ਹੀਦੀ ਸਥਾਨ ਰਾਇਕੋਟ

ਰਾਇਕੋਟ ਵਿਖੇ ਤਕਰੀਬਨ ਸਾਡੇ ਤਿੰਨ ਏਕੜ ਜਗ੍ਹਾਂ ਸਰਕਾਰ ਨੇ ਕੂਕਾ ਮਾਰਟਾਇਰ ਮੈਮੋਰੀਅਲ ਟਰਸਟ ਦੇ ਨਾਮ ਤੇ ਅਲਾਟ ਕਰ ਦਿੱਤੀ ਹੈ। ਇਸ ਦਾ ਕਬਜ਼ਾ 08.05.98 ਨੂੰ ਮਿਲ ਗਿਆ ਅਤੇ ਇਸਦੀ ਉਸਾਰੀ ਆਦਿ ਦੀਆਂ ਯੋਜਨਾਵਾਂ ਬਣਾਈਆਂ ਜਾ ਰਹੀਆਂ ਹਨ।

## ਸ਼ਹੀਦੀ ਸਥਾਨ ਅੰਮ੍ਰਿਤਸਰ

ਅੰਮ੍ਰਿਤਸਰ ਦੇ ਸ਼ਹੀਦਾਂ ਦਾ ਸਥਾਨ ਵੀ ਸਰਕਾਰ ਨੇ ਕੂਕਾ ਮਾਰਟਾਇਰ ਮੈਮੋਰੀਅਲ ਟਰਸਟ ਨੂੰ ਸੌਂਪ ਦਿੱਤਾ ਹੈ। ਇਥੇ ਖਲੋਤਾ ਹੋਇਆ ਬੋਹੜ ਸ਼ਹੀਦਾਂ ਦੀ ਕੁਰਬਾਨੀ ਦੀ ਗਾਥਾ ਸੁਣਾਉਂਦਾ ਹੈ। ਸ਼ਹੀਦਾਂ ਦੀ ਯਾਦਗਾਰ ਉਸਾਰਨ ਲਈ 8 ਕਨਾਲ 2 ਮਰਲੇ ਜ਼ਮੀਨ ਕੂਕਾ ਯਾਦਗਾਰੀ ਟਰਸਟ ਨੂੰ 13-2-96 ਨੂੰ ਮਿਲ ਚੁੱਕੀ ਹੈ ਅਤੇ ਸਮਾਰਕ ਦੀਆ ਯੋਜਨਾਵਾਂ ਬਣ ਰਹੀਆਂ ਹਨ।

# 18

## ਅੰਤਿਕਾ

ਭਾਰਤ ਵਰਸ਼ ਦੀ ਪਵਿਤਰ ਪਾਵਨ ਮਿੱਟੀ ਵਿੱਚੋਂ ਅਣਗਿਣਤ ਸੂਰਬੀਰ ਵਰਿਆਮ ਸ਼ਹੀਦਾਂ ਦੀਆਂ ਨਿਸਵਾਰਥ ਕੁਰਬਾਨੀਆਂ ਦੀ ਮਹਿਕ ਡੁੱਲ੍ਹ ਡੁੱਲ੍ਹ ਪੈਂਦੀ ਹੈ। ਅਣਗਿਣਤ ਸੂਰਬੀਰ, ਵਰਿਆਮ ਯੋਧਿਆਂ ਨੇ ਆਪਣੇ ਪੂਜਯ ਸਤਿਗੁਰੂ ਜੀ ਦੇ ਦੱਸੇ ਹੋਏ ਉਪਦੇਸ਼ਾਂ ਅਨੁਸਾਰ ਆਪਣਾ ਜੀਵਨ ਢਾਲਿਆ ਅਤੇ ਗੁਰਮਤ ਦੇ ਧਾਰਨੀ ਬਣੇ। ਗੁਰਸਿੱਖਾਂ ਨੇ ਧਰਮ ਦੇ ਸੁੱਚੇ ਅਤੇ ਸੱਚੇ ਆਦਰਸ਼ਾਂ ਨੂੰ ਅਪਣਾਇਆ, ਪਰ ਹਿਤ ਲਈ ਤਨ, ਮਨ, ਧਨ ਵਾਰਨ ਵਿੱਚ ਰਤਾ ਭਰ ਵੀ ਕਸਰ ਨਾ ਛੱਡੀ, ਧਰਮ ਨੂੰ ਪ੍ਰਮੁੱਖਤਾ ਦਿੱਤੀ, ਅਤੇ ਉਹਦੇ ਲਈ ਹਰ ਪ੍ਰਕਾਰ ਦੀਆਂ ਯਾਤਨਾਵਾਂ, ਕਸ਼ਟਾਂ ਨੂੰ ਹੱਸ ਹੱਸ ਕੇ ਸਹਾਰਿਆ। ਆਪਣੇ ਸਤਿਗੁਰੂ ਜੀ ਦੇ ਉਦੇਸ਼ਾਂ—

ਧਰਮ ਚਲਾਵਣ ਸੰਤ ਉਬਾਰਨ।।
ਦੁਸ਼ਟ ਸਭਨ ਕੋ ਮੂਲ ਉਪਾਰਨ।।
- ਯਹੀ ਦੇਹਿ ਬਰ ਮੋਹਿ ਸਤਿਗੁਰ ਧਿਆਊਂ।।
ਅਸੁਰ ਜੀਤ ਕਰ ਧਰਮ ਨਉਬਤ ਬਜਾਊਂ।।
- ਨ ਛਾਡਉਂ ਕਹੂੰ ਦੁਸਟ ਅਸੁਰਨ ਨਿਸਾਨੀ।।
ਚਲੈ ਸਭ ਜਗਤ ਮਹਿ ਧਰਮ ਕੀ ਕਹਾਨੀ।।

—ਦੀ ਪੂਰਤੀ ਆਪਣੇ ਬਲੀਦਾਨ ਨਾਲ ਕੀਤੀ। ਗੁਰਸਿੱਖਾਂ ਨੇ ਧਰਮ ਹੇਤ ਸਾਕਿਆਂ ਦਾ ਹੜ੍ਹ ਹੀ ਲਿਆ ਦਿੱਤਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮ ਅਨੁਸਾਰ ਗਊ ਗਰੀਬ ਦੀ ਰੱਖਿਆ ਅਤੇ ਦੁਸ਼ਟਾਂ ਦਾ ਸੰਘਾਰ ਕੀਤਾ। ਸੂਰਮਿਆਂ ਨੇ ਵਡਮੁੱਲੇ ਜੀਵਨ ਦੀਆਂ ਆਹੂਤੀਆਂ ਦੇ ਕੇ ਧਰਮ ਨੂੰ ਹੋਰ ਸੁਦ੍ਰਿੜ ਕਰ ਦਿੱਤਾ ਅਤੇ ਅਮਰ ਹੋ ਗਏ। ਇਸ ਧਰਮ ਯੁੱਧ ਵਿੱਚ ਸਿੱਖ ਸਮਾਜ ਦੇ ਹਰ ਆਯੂ ਦੇ ਗੁਰਸਿੱਖਾਂ, ਪਿਆਰਿਆਂ, ਦੁਲਾਰਿਆਂ ਨੇ ਯੋਗਦਾਨ ਪਾਇਆ। ਬੱਚੇ ਬਾਲੇ, ਨੌਜੁਆਨ ਗੱਭਰੂ, ਵਡੇਰੀ ਆਯੂ ਦੇ ਬਿਰਧ ਵੀ ਪਿੱਛੇ ਨਾ ਰਹੇ ਸਗੋਂ ਇੱਕ ਦੂਸਰੇ ਤੋਂ ਅਗਾਂਹ ਹੋ ਕੇ ਖਿੜੇ ਮੱਥੇ ਆਪਣੇ

ਜੀਵਨ ਦਾ ਬਲੀਦਾਨ ਦੇ ਕੇ ਧਰਮ ਦੇ ਲੇਖੇ ਲਾਇਆ ਅਤੇ ਧਰਮ ਨੂੰ ਆਂਚ ਨਾ ਆਉਣ ਦਿੱਤੀ। ਧੰਨ ਹਨ ! ਉਹ ਬਹਾਦਰ ਵੀਰਾਂਗਣਾਂ ਜਿਹਨਾਂ ਨੇ ਗਲਾਂ ਵਿੱਚ ਆਪਣੇ ਨਿੱਕੇ ਨਿੱਕੇ ਬਾਲਕਾਂ ਦੇ ਟੋਟਿਆਂ ਦੇ ਹਾਰ ਪੁਵਾਏ, ਪਰ ਸੀ ਤਕ ਨਾ ਕੀਤੀ। ਉਹਨਾਂ ਨੇ ਅਕਾਲ ਪੁਰਖ ਦੇ ਭਾਣੇ ਨੂੰ ਮਿੱਠਾ ਕਰਕੇ ਮੰਨਿਆਂ, ਜ਼ਾਬਰ, ਜ਼ਾਲਮਾਂ ਦੇ ਅੱਤਿਆਚਾਰਾਂ ਨੂੰ ਸਹਿਨ ਕੀਤਾ ਪਰ ਉਹਨਾਂ ਦੇ ਮਨਸੂਬਿਆਂ ਨੂੰ ਪੂਰਨ ਨਾ ਹੋਣ ਦਿੱਤਾ।

ਹਰ ਸ਼ਹੀਦ ਦਾ ਸ਼ਹੀਦੀ ਪ੍ਰਾਪਤ ਕਰਨ ਦਾ ਢੰਗ ਵਿਲੱਖਣ ਅਤੇ ਇੱਕ ਦੂਸਰੇ ਤੋਂ ਭਿੰਨ ਹੈ। ਕਿਧਰੇ ਤੱਤੀਆਂ ਤਵੀਆਂ ਉੱਤੇ ਬਹਿਕੇ ਰੇਤ ਦੇ ਕੜਛੇ ਸੀਸ ਤੇ ਪਵਾਏ; ਕਿਧਰੇ ਚਾਂਦਨੀ ਚੌਕ ਵਿਖੇ ਸੀਸ ਨੂੰ ਧੜ ਨਾਲੋਂ ਵੱਖਰਾ ਕਰਕੇ ਅਦੁੱਤੀ ਸ਼ਹਾਦਤ ਪ੍ਰਾਪਤ ਕੀਤੀ; ਕਿਧਰੇ ਦੇਗਾਂ ਵਿੱਚ ਉਬਾਲਿਆ ਗਿਆ; ਕਿਧਰੇ ਚਰਖੜੀਆਂ ਤੇ ਚਾੜ੍ਹਕੇ ਸ਼ਹੀਦ ਕੀਤਾ ਗਿਆ; ਕਿਧਰੇ ਰੰਬੀਆਂ ਨਾਲ ਖੋਪਰੀਆਂ ਉਤਾਰੀਆਂ ਗਈਆਂ; ਕਿਧਰੇ ਆਰਿਆਂ ਨਾਲ ਸਰੀਰ ਨੂੰ ਚੀਰਿਆ ਗਿਆ; ਕਿਧਰੇ ਹੱਸ ਹੱਸ ਕੇ ਫਾਹੀ ਦੇ ਫੰਦਿਆਂ ਨੂੰ ਗਲਾਂ ਵਿੱਚ ਪੁਵਾ ਕੇ ਸਹਾਦਤ ਪ੍ਰਾਪਤ ਕੀਤੀ ਅਤੇ ਕਿਧਰੇ ਤੋਪਾਂ ਦੇ ਮੂੰਹ ਅੱਗੇ ਖਲੋ ਕੇ ਆਪਣੇ ਸਰੀਰਾਂ ਨੂੰ ਬੋਟੀ ਬੋਟੀ ਕਰਵਾ ਕੇ ਕੁਰਬਾਨੀਆਂ ਦਿੱਤੀਆਂ। ਇਸ ਤਰ੍ਹਾਂ ਹਰ ਸ਼ਹੀਦ ਦੀ ਸ਼ਹਾਦਤ ਦਾ ਢੰਗ ਦੂਸਰੇ ਨਾਲੋਂ ਵੱਖਰਾ ਅਤੇ ਹਿਰਦੇ ਕੰਬਾਊ ਸੀ।

ਸਮਸਤ ਸ਼ਹੀਦਾਂ ਨੇ ਆਪਣੇ ਪਿਆਰੇ ਦੀ ਪ੍ਰੀਤ ਨੂੰ ਨਿਭਾਉਂਦਿਆਂ ਹੋਇਆਂ ਆਪਣੇ ਪ੍ਰਾਣਾਂ ਦੀ ਆਹੂਤੀ ਦੇ ਕੇ ਆਪਣਾਂ ਜੀਵਨ ਸਫਲ ਕੀਤਾ-

**ਮਰਨ ਸਬਨ ਕੇ ਮੂੰਡ ਪਰ ਸਫਲ ਮਰਨ ਹੈ ਤਾਂਹਿ।।**
**ਤਨਕ ਵਿਖੈ ਤਨ ਕੋ ਤਜੈ ਪ੍ਰਿਯ ਸੋ ਪ੍ਰੀਤਿ ਨਬਾਹਿ।।**

ਸਾਰਾ ਵਿਸ਼ਵ ਉਹਨਾਂ ਦੇ ਚਰਨਾਂ ਵਿੱਚ ਕਰ ਬੱਧ ਨਤਮਸਤਕ ਹੈ। ਉਹਨਾਂ ਦੀ ਯਾਦ ਸਦੀਵੀ ਹੈ, ਸਥਿਰ ਹੈ। ਸਮੇਂ ਦੇ ਤੇਜ਼ੀ ਨਾਲ ਗੁਜ਼ਰਦੇ ਹੋਏ ਪਲ, ਉਹਨਾਂ ਦੀ ਸਥਿਰਤਾ ਅਤੇ ਅਮਰਤਾ ਨੂੰ ਹੋਰ ਸੁਦ੍ਰਿੜ ਬਣਾਉਂਦੇ ਹਨ। ਉਹਨਾਂ ਦੀਆਂ ਹਿਰਦੇ ਕੰਬਾਊ ਸ਼ਹਾਦਤਾਂ ਨੇ ਉਸ ਵੇਲੇ ਦੇ ਲੋਕਾਂ ਨੂੰ ਤਾਂ ਵਿਸਮਾਦਿਤ ਕੀਤਾ ਹੀ, ਪਰ ਅਜੋਕੇ ਯੁੱਗ ਦੀ ਲੁਕਾਈ ਵੀ ਉਹਨਾਂ ਨੂੰ ਧੰਨ ! ਧੰਨ ! ਕਹਿ ਕੇ ਸ਼ਰਧਾ ਦੇ ਫੁੱਲ ਅਰਪਿਤ ਕਰਦੀ ਹੈ। ਉਹਨਾਂ ਦੀਆਂ ਧਰਮ ਹੇਤ ਕੀਤੀਆਂ ਹੋਈਆਂ ਕੁਰਬਾਨੀਆਂ ਨੂੰ ਯਾਦ ਕਰਕੇ ਗੌਰਵ

ਦਾ ਅਨੁਭਵ ਕੀਤਾ ਜਾਂਦਾ ਹੈ। ਜਿੱਥੇ ਜਿੱਥੇ ਵੀ ਸ਼ਹੀਦਾਂ ਨੇ ਸ਼ਹਾਦਤਾਂ ਦਿੱਤੀਆਂ, ਉੱਥੇ ਉੱਥੇ ਸੁੰਦਰ ਸਮਾਰਕਾਂ ਅਤੇ ਭਵਨਾਂ ਦੀ ਉਸਾਰੀ ਕੀਤੀ ਗਈ ਅਤੇ ਇਸ ਤਰ੍ਹਾਂ ਉਹਨਾਂ ਦੀਆ ਕੁਰਬਾਨੀਆਂ ਦੀਆ ਗਾਥਾਵਾਂ ਆਉਣ ਵਾਲੀ ਪੀੜ੍ਹੀਆਂ ਲਈ ਵੀ ਇੱਕ ਚਾਨਨ ਮੁਨਾਰਾ ਹਨ। ਸ਼ਰਧਾਲੂ ਉੱਥੇ ਜਾ ਕੇ ਆਪਣੀਆਂ ਮਨੋਕਾਮਨਾਵਾਂ ਦੀ ਪੂਰਤੀ ਲਈ ਅਰਦਾਸਾਂ ਕਰਵਾਉਂਦੇ ਹਨ, ਪ੍ਰਸਾਦ ਚੜ੍ਹਾਉਂਦੇ ਹਨ, ਅਤੇ ਆਪਣੀਆਂ ਝੋਲੀਆਂ ਪ੍ਰਸੰਨਤਾ ਪੂਰਵਕ ਭਰਕੇ ਵਾਪਸ ਪਰਤਦੇ ਹਨ।

ਸ੍ਰੀ ਗੁਰੂ ਅਰਜਨ ਦੇਵ ਜੀ ਦਾ ਦੇਹੁਰਾ ਰਾਵੀ ਦਰਿਆ ਦੇ ਕੰਢੇ ਉੱਤੇ ਬਣਾਇਆ ਗਿਆ, ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਯਾਦ ਵਿੱਚ ਦਿੱਲੀ ਵਿਖੇ ਰਕਾਬ ਗੰਜ, ਸੀਸ ਗੰਜ, ਆਦਿ ਗੁਰਦੁਆਰਿਆਂ ਦਾ ਸੁੰਦਰ ਨਿਰਮਾਣ ਕੀਤਾ ਗਿਆ, ਜਿੱਥੇ ਸਾਰੇ ਵਿਸ਼ਵ ਦੇ ਲੋਕ ਕਤਾਰ ਬੱਧ ਹੋ ਕੇ ਨਤਮਸਤਕ ਹੁੰਦੇ ਹਨ ਅਤੇ ਪਿਆਰੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਆਪਣੀਆਂ ਮਨੋਕਾਮਨਾਵਾਂ ਦੀ ਪੂਰਤੀ ਹਿਤ ਅਰਦਾਸਾ ਸੋਧ ਕੇ ਸਭ ਕੁਝ ਪ੍ਰਾਪਤ ਕਰ ਲੈਂਦੇ ਹਨ। ਸਾਹਿਬਜ਼ਾਦਾ ਅਜੀਤ ਸਿੰਘ, ਝੁਜਾਰ ਸਿੰਘ ਦੀ ਯਾਦ ਵਿੱਚ ਚਮਕੌਰ ਸਾਹਿਬ ਵਿਖੇ ਅਤੇ ਛੋਟੇ ਸਾਹਿਬਜ਼ਾਦੇ ਜ਼ੋਰਾਵਰ ਸਿੰਘ, ਫਤੇ ਸਿੰਘ ਦੀ ਯਾਦ ਵਿੱਚ ਫਤੇਗੜ੍ਹ ਸਾਹਿਬ ਵਿਖੇ ਗੁਰਦੁਆਰਿਆਂ ਦੀ ਉਸਾਰੀ ਕੀਤੀ ਗਈ ਜਿੱਥੇ ਜਾ ਕੇ ਅਣਗਿਣਤ ਲੋਕ ਨੇਤਰਾਂ ਵਿੱਚ ਜਲ ਭਰਕੇ ਉਹਨਾਂ ਦੀਆਂ ਮਹਾਨ ਕੁਰਬਾਨੀਆਂ ਅੱਗੇ ਨਤਮਸਤਕ ਹੁੰਦੇ ਹਨ। ਮੁਕਤਸਰ ਸਾਹਿਬ ਦਾ ਗੁਰਦੁਆਰਾ ਚਾਲੀ ਮੁਕਤਿਆਂ ਦੀ ਸ਼ਹੀਦੀ ਨੂੰ ਸਾਖਿਆਤਕਾਰ ਕਰਦਾ ਹੈ। ਲਾਹੌਰ ਸਟੇਸ਼ਨ ਦੇ ਕੋਲ ਗੁਰਦੁਆਰਾ ਸ਼ਹੀਦ ਗੰਜ ਭਾਈ ਤਾਰੂ ਸਿੰਘ ਜੀ ਦੀ ਸ਼ਹਾਦਤ ਨੂੰ ਯਾਦ ਕਰਵਾਉਂਦਾ ਹੈ ਅਤੇ ਸਿੱਖ ਯੁਵਕਾਂ ਨੂੰ ਇਹ ਸਿੱਖਿਆ ਪ੍ਰਦਾਨ ਕਰਦਾ ਹੈ, ਕਿ ਸਿੱਖੀ ਕਿਸ ਤਰ੍ਹਾਂ ਕੇਸਾਂ ਸੁਆਸਾਂ ਨਾਲ ਨਿਭਾਈ ਜਾ ਸਕਦੀ ਹੈ। ਲਾਹੌਰ ਵਿਖੇ ਕਿਲ੍ਹੇ ਦੇ ਕੋਲ ਖਲੋਤਾ ਸ਼ਹੀਦ ਗੰਜ ਭਾਈ ਮਨੀ ਸਿੰਘ ਜੀ ਦੀ ਅਦੁੱਤੀ ਕੁਰਬਾਨੀ ਦਾ ਪ੍ਰਤੀਕ ਹੈ ਉਹਨਾਂ ਨੇ ਬੰਦ ਬੰਦ ਤਾਂ ਕਟਵਾ ਲਏ ਪਰ ਸਿੱਖੀ ਨੂੰ ਆਂਚ ਨਹੀਂ ਆਉਣ ਦਿੱਤੀ। ਬਾਬਾ ਦੀਪ ਸਿੰਘ ਜੀ ਦੀ ਯਾਦ ਵਿੱਚ ਅੰਮ੍ਰਿਤਸਰ ਵਿਖੇ ਬਣਾਏ ਗਏ ਸ਼ਹੀਦੀ ਸਥਾਨ ਬਾਬਾ ਜੀ ਦੇ ਅਪੂਰਵ ਬਲੀਦਾਨ ਦੀ ਗਾਥਾ ਸੁਣਾਉਂਦਾ ਹੈ। ਅੰਮ੍ਰਿਤਸਰ, ਰਾਇਕੋਟ, ਲੁਧਿਆਣੇ ਦੇ ਸ਼ਹੀਦੀ ਅਸਥਾਨ ਓਥੇ ਹੋਈਆਂ ਸ਼ਹਾਦਤਾਂ, ਸ਼ਹੀਦਾਂ ਦੀ ਮਹਾਨਤਾ ਅਤੇ ਅਦੁੱਤੀ ਕੁਰਬਾਨੀ ਦਾ

ਸਾਖਿਆਤਕਾਰ ਕਰਾਉਂਦੇ ਹਨ। ਮਲੇਰ ਕੋਟਲੇ ਵਿਖੇ ਸ਼ਹੀਦਾਂ ਦੀ ਯਾਦ ਵਿੱਚ ਬਣਿਆ ਹੋਇਆ ਸਮਾਰਕ ਸ਼ਹੀਦਾਂ ਦੀ ਅਮਰ ਗਾਥਾ ਅਤੇ ਮਹਾਨ ਬਲੀਦਾਨ ਦੀ ਦਾਸਤਾਨ ਸੁਣਾਉਂਦਾ ਹੈ।

ਇਸ ਪੁਸਤਕ ਦੇ ਆਕਾਰ ਦੀ ਸੀਮਾ ਹੋਣ ਕਰਕੇ, ਸੰਪੂਰਨ ਸ਼ਹੀਦਾਂ ਦਾ ਵਰਣਨ ਨਹੀਂ ਕੀਤਾ ਜਾ ਸਕਿਆ। ਸਮਸਤ ਸ਼ਹੀਦਾਂ ਦੇ ਚਰਨਾਂ ਵਿੱਚ ਕਰ ਬੱਧ ਨਤਮਸਤਕ ਬੰਦਨਾ ਹੈ, ਜਿਹਨਾਂ ਦੀ ਅਦੁੱਤੀ ਅਤੇ ਮਹਾਨ ਬਲੀਦਾਨ ਦਾ ਵਰਣਨ ਨਹੀਂ ਕੀਤਾ ਗਿਆ।

ਇਸ ਤਰ੍ਹਾਂ ਜਿੱਥੇ ਵੀ ਸ਼ਹੀਦਾਂ ਦਾ ਖ਼ੂਨ ਡੁਲ੍ਹਿਆ, ਉੱਥੇ ਉਹਨਾਂ ਦੀ ਕੁਰਬਾਨੀ ਨੂੰ ਸੁਨਹਿਰੇ ਅੱਖਰਾਂ ਵਿੱਚ ਅੰਕਿਤ ਕੀਤਾ ਗਿਆ। ਉਹਨਾਂ ਦੀ ਯਾਦ ਵਿੱਚ ਹਰ ਸਾਲ ਮੇਲਿਆਂ ਦਾ ਆਯੋਜਨ ਕੀਤਾ ਜਾਂਦਾ ਹੈ। ਇਸ ਅਵਸਰ ਤੇ ਰਾਗੀ ਗੁਰਬਾਣੀ ਦਾ ਕੀਰਤਨ ਕਰਦੇ ਹਨ, ਵਖਿਆਨਾਂ ਰਾਹੀ ਸ਼ਹੀਦਾਂ ਦੀ ਮਹਾਨ ਕੁਰਬਾਨੀਆਂ ਤੇ ਚਾਨਣਾ ਪਾਇਆ ਜਾਂਦਾ ਹੈ, ਅਖੰਡ ਪਾਠਾਂ ਦੇ ਭੋਗ ਪਾਏ ਜਾਂਦਾ ਹਨ, ਸ਼ਹੀਦਾਂ ਨੂੰ ਸ਼ਰਧਾਂਜਲੀਆਂ ਦੇ ਫੁੱਲ ਚੜ੍ਹਾਏ ਜਾਂਦੇ ਹਨ, ਅਤੇ ਸ਼ਰਧਾਲੂ ਹਰ ਤਰ੍ਹਾਂ ਨਾਲ ਆਪਣੀਆਂ ਮਨੋਕਾਮਨਾਵਾਂ ਦੀ ਪੂਰਤੀ ਕਰਕੇ ਸਹਰਸ਼ ਘਰਾਂ ਨੂੰ ਪਰਤਦੇ ਹਨ।

ਸੂਰਬੀਰ, ਵਰਿਆਮ, ਨਿਰਭੈ, ਨਿਡਰ ਯੋਧਿਆਂ ਨੇ ਆਪਣੇ ਆਪ ਨੂੰ ਸ਼ਹੀਦ ਕਰਵਾ ਕੇ, ਸ਼ਹਾਦਤ ਦੀ ਅਨੋਖੀ ਮਸ਼ਾਲ ਨੂੰ ਪ੍ਰਜਵਲਿਤ ਕੀਤਾ। ਇਸ ਦੀ ਅਦੁੱਤੀ ਆਭਾ ਨੇ ਸਿਰਫ ਭਾਰਤ ਵਾਸੀਆਂ ਨੂੰ ਹੀ ਨਹੀਂ ਸਗੋਂ ਸਾਰੇ ਵਿਸ਼ਵ ਨੂੰ ਅਚੰਭਿਤ ਕਰ ਦਿੱਤਾ ਕਿਉਂਕਿ ਇਹੋ ਜਿਹੀਆਂ ਲਾਸਾਨੀ, ਅਪੂਰਵ ਕੁਰਬਾਨੀਆਂ ਦਾ ਉਦਾਹਰਣ ਵਿਸ਼ਵ ਦੇ ਕਿਸੇ ਕੋਨੇ ਵਿੱਚ ਉਪਲੱਬਧ ਨਹੀਂ। ਭਾਰਤ ਦਾ ਵਿਰਸਾ, ਵਿਸ਼ੇਸ਼ ਕਰਕੇ ਸਤਿਗੁਰੂ ਜੀ ਦੇ ਸਿੱਖਾਂ ਦਾ ਵਿਰਸਾ ਬਹੁਤ ਹੀ ਅਨੋਖਾ, ਅਮੀਰ ਅਤੇ ਅਮਰ ਹੈ। ਆਉਣ ਵਾਲੀਆਂ ਪੀੜ੍ਹੀਆਂ ਹਮੇਸ਼ਾਂ ਇਸ ਗੌਰਵਮਈ ਵਿਰਸੇ ਨੂੰ ਸੰਭਾਲਕੇ ਰੱਖਣ ਦਾ ਪ੍ਰਯਤਨ ਕਰਨਗੀਆਂ ਅਤੇ ਧਰਮ ਦੇ ਕਰਮਾਂ ਉੱਤੇ ਚਲ ਕੇ ਨਿਸਚਿਤ ਰੂਪ ਵਿੱਚ ਸਫਲਤਾ ਦੀਆਂ ਚਰਮ ਸਿਖਰਾਂ ਨੂੰ ਛੂਹਣਗੀਆਂ।

ਇਸ ਪੁਸਤਕ ਦੇ ਪੰਨਿਆਂ ਉੱਤੇ ਅਣਗਿਣਤ ਸ਼ਹੀਦਾਂ ਦੇ ਸਮੂਹ ਵਿੱਚੋਂ ਕੁਝ ਕੁ ਦੇ ਅਪੂਰਵ ਬਲੀਦਾਨ ਦਾ ਵਰਣਨ ਕੀਤਾ ਗਿਆ ਹੈ। ਸ਼ਬਦ, ਉਹਨਾਂ ਦੇ ਧਰਮ ਹੇਤ ਆਪਾ ਵਾਰਨ ਦੀ ਭਾਵਨਾ, ਸਾਹਸ, ਸੂਰਬੀਰਤਾ, ਵਿਅਕਤ ਕਰਨ ਤੋਂ ਅਸਮਰਥ ਹਨ। ਆਸ ਹੈ ਪਾਠਕ ਇਹਨਾਂ ਗੁਰਸਿੱਖਾਂ ਦੀ ਸ਼ਹਾਦਤ ਤੋਂ ਪ੍ਰਭਾਵਿਤ ਹੋ ਕੇ ਉਹਨਾਂ ਦੇ ਚਰਨਾਂ ਵਿੱਚ ਸ਼ਰਧਾ ਦੇ ਫੁੱਲ ਅਰਪਿਤ ਕਰਨਗੇ ਅਤੇ ਗੁਰਮਤਿ ਦੇ ਰਾਹ ਦੇ ਪਾਂਧੀ ਬਣਨਗੇ।

**This book narrates in brief the Martyrdom of some of the Gursikhs who laid down their lives for the cause of truthfulness and religious faith. Words fail to describe their valience and unique supreme sacrifice. The sublime spiritual heights of the martyrs would be a great source of inspiration for the future generations.**

